


ਬਾਬਾ ਸ੍ਰੀ ਚੰਦ੍ਰ ਜੀ ਮਹਾਰਾਜ ਉਦਾਸੀਨ ਆਪਣੇ ਪਿਤਾ ਸਾਹਿਬ
ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਅਤੇ ਸ੍ਰੀ ਮਾਤਾ ਸੁਲੱਖਣੀ ਜੀ
ਛੋਟੇ ਭਾਈ ਲਖਮੀ ਚੰਦ ਜੀ ਨਾਲ ਬੇਠੈ ਹਨ।

ਸ਼੍ਰੀ ਗੁਰੂ ਸ਼੍ਰੀ ਚੰਦ੍ਰਾਏ ਨਮਹ: ॥

# ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ

# ਦੀ

# ਪਵਿੱਤਰ ਬਾਣੀ

# ਸ਼੍ਰੀ ਮਾਤ੍ਰਾ ਸਾਹਿਬ ਜੀ

# ਤੇ

# ਸ਼੍ਰੀ ਆਰਤੀ ਸਾਹਿਬ ਜੀ


ਪ੍ਰਕਾਸ਼ਕ ਅਤੇ ਪ੍ਰਬੰਧਕ:

**ਸ਼੍ਰੀ ਰਾਮੇਸ਼ਵਰ ਦੱਤ ਸ਼ਾਸਤਰੀ**

ਤਪ ਅਸਥਾਨ ਬਾਬਾ ਸ਼੍ਰੀ ਚੰਦ੍ਰ ਜੀ ਮਹਾਰਾਜ

ਅਖਾੜਾ ਸ਼੍ਰੀ ਬ੍ਰਹਮ ਬੂਟਾ ਸਾਹਿਬ

ਅੰਮ੍ਰਿਤਸਰ।

# ਬਾਬਾ ਸ਼੍ਰੀ ਚੰਦ੍ਰ ਜੀ ਮਹਾਰਾਜ ਦੇ ਅਵਤਾਰ ਦਿਵਸ 'ਤੇ ਸੰਗਤਾਂ ਨੂੰ ਲੱਖ-ਲੱਖ ਵਧਾਈ ਹੋਵੇ





ਪ੍ਰਕਾਸ਼ਕ :

ਸ਼੍ਰੀ ਰਮੇਸ਼ਵਰ ਦੱਤ ਸ਼ਾਸਤਰੀ

# ਤਤਕਰਾ


| | |
|---|---|
| ੧. ਬਾਬਾ ਸ਼੍ਰੀ ਚੰਦ੍ਰ ਜੀ ਦਾ ਮਾਤ੍ਰਾ ਸਾਹਿਬ ਪੜ੍ਹਨ ਦੀ ਵਿਧੀ ਅਤੇ ਮਹਾਤਮ | ੩ |
| ੨. ਆਸਣ | ੪ |
| ੩. ਮਾਤਰਾ ਸਾਹਿਬ ਬਾਬਾ ਸ਼੍ਰੀ ਚੰਦ੍ਰ ਜੀ | ੫ |
| ੪. ਆਰਤੀ ਸਾਹਿਬ | ੧੦ |
| ੫. ਭਗਵਾਨ ਸ਼੍ਰੀ ਚੰਦ੍ਰ ਜੀ ਦੀ ਪ੍ਰਾਰਥਨਾ | ੧੪ |
| ੬. ਅਰਦਾਸ | ੨੨ |
| ੭. ਮਾਤਰਾ ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਕਾ | ੨੭ |
| ੮. ਆਰਤਾ ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਕਾ | ੩੨ |
| ੯. ਸ਼੍ਰੀ ਮਾਤਰਾ ਸਾਹਿਬ ਜੀ ਸਟੀਕ | ੩੫ |




# ਬਾਬਾ ਸ਼੍ਰੀ ਚੰਦ੍ਰ ਜੀ ਦਾ ਮਾਤ੍ਰਾ ਸਾਹਿਬ ਪੜ੍ਹਨ ਦੀ ਵਿਧੀ ਅਤੇ ਮਹਾਤਮ

ਬਾਬਾ ਜੀ ਦੇ ਮਾਤਰੇ ਦਾ ਜਾਪ ਜੋ ਸ਼ੁੱਧ ਬਿਰਤੀ ਕਰਕੇ ਪੜ੍ਹੇਗਾ, ਜਾਂ ਸੁਣੇਗਾ, ਉਸ ਦਾ ਜਨਮ ਮਰਨ ਕੱਟਿਆ ਜਾਵੇਗਾ, ਮਨੋਰਥ ਪੂਰੇ ਹੋਣਗੇ। ਦਿਲੀਂ ਮੁਰਾਦ ਪੂਰੀ ਹੋਵੇਗੀ। ਦੁੱਖਾਂ ਅਤੇ ਕਲੇਸ਼ਾਂ ਦਾ ਨਾਸ਼ ਹੋਵੇਗਾ। ਇੱਕੀ ਕੁੱਲਾਂ ਦਾ ਉਧਾਰ ਹੋਵੇਗਾ। ਪੰਜ ਪਾਠ ਸਵੇਰੇ ਇਸ਼ਨਾਨ ਕਰਕੇ ਕੁਸ਼ਾ ਦਾ ਆਸਣ ਬਿਛਾ ਕਰਕੇ ਪੂਰਬ ਦੀ ਤਰਫ ਮੁੱਖ ਕਰਕੇ ਪਹਿਲੇ ਚਾਲੀ ਦਿਨ ਵਗਦੇ ਜਲ ਕਿਨਾਰੇ ਬੈਠ ਕੇ ੨੧ ਪਾਠ ਰੋਜ਼ ਦੇ ਕਰ ਲੈਣੇ, ਤਾਂ ਸਿੱਧ ਹੋ ਜਾਵੇਗਾ। ਬਾਬਾ ਜੀ ਪ੍ਰਤੱਖ ਹੋ ਕੇ ਦਰਸ਼ਨ ਵੀ ਦੇਣਗੇ। ਜੋ ਮੰਗੋਗੇ ਸੋ ਮਿਲੇਗਾ।

# ਆਸਣ

ਓਂਮ ਕਹਿ ਕੇ ਬੈਠੇ ਆਸਣ।
ਜਨਮ ਜਨਮ ਕੇ ਪਾਪ ਵਿਨਾਸ਼ਨ।
ਆਸਣ ਬਹਿ ਕੇ ਧਿਆਨ ਲਗਾਓ।
ਮਨ ਇੱਛੇ ਸਾਰੇ ਫਲ ਪਾਓ।
ਇਕ ਮਨ ਹੋ ਕੇ ਪੜ੍ਹੇ ਮਾਤ੍ਰਾ।
ਸਾਰੀ ਹੋਵੇ ਸਫਲ ਯਾਤ੍ਰਾ।
ਮਾਤ ਸੁਲੱਖਣੀ ਕੇ ਜੋ ਨੰਦ।
ਹਿਰਦੇ ਮੇਂ ਧਾਰੋ ਸ਼੍ਰੀ ਚੰਦ੍ਰ।
ਸ਼੍ਰੀ ਚੰਦ੍ਰ ਦਾ ਧਰੇ ਧਿਆਨ।
ਉਸਨੂੰ ਹੋਵੇ ਤੁਰੰਤ ਗਿਆਨ।
ਰਿੱਧੀ ਸਿੱਧੀ ਹੋਏ ਪ੍ਰਾਪਤ।
ਤਨ ਦੇ ਸਾਰੇ ਰੋਗ ਨਸਾਵਤ।
ਆਪਣਾ ਕਰਕੇ ਮਨ ਇਕਾਗਰ।
ਮਾਤ੍ਰਾ ਪੜ੍ਹੇ ਤਰੇ ਭਵਸਾਗਰ।
ਪਾਠ ਕਰੇਗਾ ਜੋ ਨਿਸ਼ਕਾਮ।
ਉਸਦੇ ਹੋਣ ਸੰਪੂਰਨ ਕਾਮ।
ਭਗਤ ਪ੍ਰੇਮ ਸੇ ਪੜ੍ਹੇ ਪੜ੍ਹਾਵੇ।
ਨਿਸ਼ਚੇ ਕਰ ਅਮਰਪਦ ਪਾਵੇ।

ਸ਼੍ਰੀ ਗੁਰੂ ਸ਼੍ਰੀ ਚੰਦ੍ਰਾਏ ਨਮਹ: ॥

# ਸ਼੍ਰੀ ਮਾਤਰਾ ਸਾਹਿਬ
# ਬਾਬਾ ਸ਼੍ਰੀ ਚੰਦ੍ਰ ਜੀ

ਕਹੁ ਰੇ ਬਾਲੇ ਕਿਨ ਮੂੰਡਿਆ, ਕਿਨ ਮੂੰਡਾਇਆ ॥
ਕਿਸ ਕਾ ਭੇਜਿਆ, ਨਗਰੀ ਆਇਆ ॥
ਸਤਿਗੁਰ ਮੂੰਡਿਆ, ਲੇਖ ਮੂੰਡਾਇਆ ॥
ਗੁਰੂ ਕਾ ਭੇਜਿਆ ਨਗਰੀ ਆਇਆ ॥
ਚੇਤੋ ਨਗਰੀ, ਤਾਰੋ ਗਾਮ ॥
ਅਲੱਖ ਪੁਰਖ ਕਾ ਸਿਮਰੋ ਨਾਮ ॥
ਗੁਰੂ ਅਵਿਨਾਸ਼ੀ ਖੇਲ ਰਚਾਇਆ ॥
ਆਗਮ ਨਿਗਮ ਕਾ ਪੰਥ ਬਤਾਇਆ ॥ (੧)
ਗਿਆਨ ਕੀ ਗੋਦੜੀ ਖਿਮਾ ਕੀ ਟੋਪੀ ॥
ਜਤ ਕਾ ਆੜਬੰਦ ਸ਼ੀਲ ਲੰਗੋਟੀ ॥ (੨)
ਅਕਾਲ ਖਿੰਥਾ ਨਿਰਾਸ ਝੋਲੀ ॥
ਜੁਗਤ ਕਾ ਟੋਪ ਗੁਰਮੁਖੀ ਬੋਲੀ ॥ (੩)

ਧਰਮ ਕਾ ਚੋਲਾ ਸੱਤ ਕੀ ਸੇਲੀ॥
ਮਰਯਾਦ ਮੇਖਲੀ ਲੈ ਗਲੇ ਮੇਲੀ॥ (੪)
ਧਿਆਨ ਕਾ ਬਟੂਆ ਨਿਰਤ ਕਾ ਸੂਈ ਦਾਨ॥
ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ॥ (੫)
ਬਹੁ ਟੰਗ ਮੋਰ ਛੜ ਨਿਰਲੇਪ ਦ੍ਰਿਸ਼ਟੀ॥
ਨਿਰਭਉ ਜੰਗ ਡੋਰਾ ਨਾ ਕੋ ਦੁਸ਼ਟੀ॥ (੬)
ਜਾਪ ਜੰਗੋਟਾ ਸਿਫ਼ਤ ਉਡਾਨੀ॥
ਸਿੰਙੀ ਸ਼ਬਦ ਅਨਾਹਦ ਗੁਰਬਾਣੀ॥ (੭)
ਸ਼ਰਮ ਕੀ ਮੁੰਦਰਾ, ਸ਼ਿਵ ਵਿਭੂਤਾ॥
ਹਰਿ ਭਗਤ ਮ੍ਰਿਗਾਨੀ ਲੈ ਪਹਿਰੇ ਗੁਰ ਪੂਤਾ॥(੮)
ਸੰਤੋਖ ਸੂਤ ਵਿਵੇਕ ਧਾਗੇ॥
ਅਨੇਕ ਟੱਲੀ ਤਾਹਿੰ ਲਾਗੇ॥(੯)
ਸੁਰਤ ਕੀ ਸੂਈ ਲੈ ਸਤਿਗੁਰ ਸੀਵੇ॥
ਜੋ ਰਾਖੇ ਸੋ ਨਿਰਭਉ ਥੀਵੇ॥(੧੦)
ਸ਼ਾਹ, ਸੁਪੈਦ, ਜ਼ਰਦ, ਸੁਰਖਾਈ॥
ਜੋ ਲੈ ਪਹਿਰੇ ਸੋ ਗੁਰਭਾਈ॥ (੧੧)
ਤ੍ਰੈਗੁਣ ਚਕਮਕ ਅਗਨ ਮਥ ਪਾਈ॥
ਦੁਖ ਸੁਖ ਧੂਣੀ ਦੇਹ ਜਲਾਈ॥ (੧੨)

ਸੰਜਮ ਕ੍ਰਿਪਾਲੀ ਸੋਭਾ ਧਾਰੀ॥
ਚਰਨ ਕੰਵਲ ਮਹਿ ਸੁਰਤ ਹਮਾਰੀ॥ (੧੩)
ਭਾਉ ਭੋਜਨ ਅੰਮ੍ਰਿਤ ਕਰ ਪਾਇਆ॥
ਭਲਾ ਬੁਰਾ ਨਹੀਂ ਮਨ ਵਸਾਇਆ॥ (੧੪)
ਪਾਤਰ ਵਿਚਾਰ ਫਰੂਆ ਬਹੁ ਗੁਣਾ॥
ਕਰਮੰਡਲ ਤੂੰਬਾ ਕਿਸ਼ਤੀ ਘਣਾ॥ (੧੫)
ਅੰਮ੍ਰਿਤ ਪਿਆਲਾ ਉਦਕ ਮਨ ਦਇਆ॥
ਜੋ ਪੀਵੇ ਸੋ ਸੀਤਲ ਭਇਆ॥ (੧੬)
ਇੜਾ ਮੇਂ ਆਵੈ ਪਿੰਗਲਾ ਮੇਂ ਧਾਵੈ॥
ਸੁਖਮਨਾ ਕੇ ਘਰ ਸਹਿਜ ਸਮਾਵੈ॥ (੧੭)
ਨਿਰਾਸ਼ ਮੱਠ ਨਿਰੰਤਰ ਧਿਆਨ॥
ਨਿਰਭਉ ਨਗਰੀ ਗੁਰ ਦੀਪਕ ਗਿਆਨ॥ (੧੮)
ਅਸਥਿਰ ਰਿੱਧ ਅਮਰਪਦ ਦੰਡਾ॥
ਧੀਰਜ ਫਹੁੜੀ ਤਪ ਕਰ ਖੰਡਾ॥ (੧੯)
ਵਸ ਕਰ ਆਸਾ ਸਮ ਦ੍ਰਿਸ਼ਟ ਚੌਗਾਨ॥
ਹਰਖ ਸੋਗ ਮਨਿ ਮਹਿ ਨਹੀਂ ਆਨ॥ (੨੦)
ਸਹਿਜ ਵੈਰਾਗੀ ਕਰੇ ਵੈਰਾਗ॥
ਮਾਯਾ ਮੋਹਣੀ ਸਗਲ ਤਿਆਗ॥ (੨੧)

ਨਾਮ ਕੀ ਪਾਖਰ ਪਵਨ ਕਾ ਘੋੜਾ॥
ਨਿਹ ਕਰਮ ਜੀਨ ਤਤ ਕਾ ਜੋੜਾ॥ (੨੨)
ਨਿਰਗੁਣ ਢਾਲ ਗੁਰ ਸ਼ਬਦ ਕਮਾਨ॥
ਅਕਲ ਸੰਜੋਯ ਪ੍ਰੀਤ ਕੇ ਬਾਨ॥ (੨੩)
ਅਕਲ ਕੀ ਬਰਛੀ ਗੁਣਾਂ ਕੀ ਕਟਾਰੀ॥
ਮਨ ਕੋ ਮਾਰ ਕਰੋਂ ਅਸਵਾਰੀ॥ (੨੪)
ਬਿਖਮ ਗੜ ਤੋੜ ਨਿਰਭਉ ਘਰ ਆਵੇ॥
ਨੌਬਤ ਸੰਖ ਨਗਾਰਾ ਵਾਵੈ॥ (੨੫)
ਗੁਰ ਅਬਿਨਾਸ਼ੀ ਸੂਖਮ ਵੇਦ॥
ਨਿਰਬਾਣ ਵਿਦਿਆ ਅਪਾਰ ਭੇਦ॥ (੨੬)
ਅਖੰਡ ਜਨੇਊ ਨਿਰਮਲ ਧੋਤੀ॥
ਸੋਹੰ ਜਾਪ ਸਚ ਮਾਲ ਪਰੋਤੀ॥ (੨੭)
ਸਿਖਿਆ ਗੁਰ ਮੰਤਰ ਗਾਇਤ੍ਰੀ ਹਰਿ ਨਾਮ॥
ਨਿਹਚਲ ਆਸਣ ਕਰ ਬਿਸਰਾਮ॥ (੨੮)
ਤਿਲਕ ਸੰਪੂਰਣ ਤਰਪਣ ਜਸ॥
ਪੂਜਾ ਪ੍ਰੇਮ ਭੋਗ ਮਹਾ ਰਸ॥ (੨੯)
ਨਿਰਵੈਰ ਸੰਧਿਆ ਦਰਸ਼ਨ ਛਾਪਾ॥
ਵਾਦ ਵਿਵਾਦ ਮਿਟਾਵੇ ਆਪਾ॥ (੩੦)

ਪੀਤ ਪੀਤਾਂਬਰ ਮਨ ਮ੍ਰਿਗਸ਼ਾਲਾ॥
ਚੀਤ ਚੀਤਾਂਬਰ ਰੁਣ ਝੁਣ ਮਾਲਾ॥ (੩੧)
ਬ੍ਰਧ ਬਾਘੰਬਰ ਕੁਲਾ ਪੋਸਤੀਨ॥
ਖੋਸ ਖੜਾਵਾਂ ਏਹ ਮਤਿ ਲੀਨ॥ (੩੨)
ਤੋੜਾ ਚੂੜਾ ਔਰ ਜੰਜੀਰ॥
ਲੈ ਪਹਿਰੇ ਨਾਨਕ ਸ਼ਾਹ ਫਕੀਰ॥ (੩੩)
ਜਟਾ ਜੂਟ ਮੁਕਟ ਸਿਰ ਹੋਇ॥
ਮੁਕਤਾ ਫਿਰੇ ਬੰਧਨ ਨਹੀਂ ਕੋਇ॥ (੩੪)
ਨਾਨਕ ਪੂਤਾ ਸ਼੍ਰੀ ਚੰਦ੍ਰ ਬੋਲੇ॥
ਜੁਗਤ ਪਛਾਣੇ ਤਤ ਵਿਰੋਲੇ॥ (੩੫)
ਐਸੀ ਮਾਤ੍ਰਾ ਲੈ ਪਹਿਰੇ ਕੋਇ॥
ਆਵਾਗਵਨ ਮਿਟਾਵੇ ਸੋਇ॥ (੩੬)

ਇਤੀ ਸ਼੍ਰੀ ਮਾਤ੍ਰਾ ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ ਜੀ ਦਾ ਮਾਤ੍ਰਾ ਸੰਪੂਰਣ ਪੜ੍ਹਤੇ ਸੁਣੰਤੇ ਮੋਖ ਮੁਕਤ ਲਹੰਤੇ।

ਸ਼੍ਰੀ ਭਗਵਾਨ ਜੀ ਕੇ ਚਰਨ ਕੰਮਲੋਂ ਮੇਂ
ਨਮਸਤੰ ਨਮਸਤੇ ਨਮਸਤੰ ਨਮਸਤੇ॥



# ਆਰਤੀ ਸਾਹਿਬ

## ਭਗਵਾਨ
## ਸ਼੍ਰੀ ਚੰਦ੍ਰ ਜੀ ਮਹਾਰਾਜ ਜੀ ਕੀ

ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ, ਸ੍ਵਾਮੀ ਜੈ ਸ਼੍ਰੀ ਚੰਦ੍ਰ ਦੇਵਾ।
ਸੁਰ ਨਰ ਮੁਨੀ ਜਨ ਸੇਵਤ-੨ ਸੰਤਨ ਕੇ ਸਾਹਿਬਾ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ..........

ਕਲਯੁਗ ਘੋਰ ਅੰਧੇਰ ਦੇਖ ਕਰ ਧਰਿਓ ਅਵਤਾਰਾ।
ਸ੍ਵਾਮੀ ਧਰਿਓਂ ਅਵਤਾਰਾ।
ਸ਼ੰਕਰ ਰੂਪ ਸਦਾ ਸ਼ਿਵ-੨ ਹਰ ਅਪਰੰਪਾਰਾ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ..........

ਯੋਗਿੰਦਰ ਅਵਧੂਤ ਸਦਾ ਤੁਮ ਬਾਲਕ ਬ੍ਰਹਮਚਾਰੀ।
ਸ੍ਵਾਮੀ ਬਾਲਕ ਬ੍ਰਹਮਚਾਰੀ।

ਭੇਖ ਉਦਾਸੀਨ ਚਾਲਕ-੨ ਮਹਿਮਾ ਅਤਿ ਭਾਰੀ।
ਹਰੀ ਓੰਮ ਜੈ ਸ਼੍ਰੀ ਚੰਦ੍ਰ ਦੇਵਾ............

ਰਾਮ ਦਾਸ ਗੁਰੂ ਅਰਜੁਨ ਸੋਢੀ ਕੁਲ ਭੂਸ਼ਨ।
ਸ੍ਵਾਮੀ ਸੋਢੀ ਕੁਲ ਭੂਸ਼ਨ।
ਸੇਵਤ ਚਰਨ ਤੁਮਾਰੇ-੨ ਮਿਟ ਗਏ ਸਭ ਦੂਸ਼ਣ।
ਹਰੀ ਓੰਮ ਜੈ ਸ਼੍ਰੀ ਚੰਦ੍ਰ ਦੇਵਾ............

ਰਿੱਧੀ ਸਿੱਧੀ ਕੇ ਦਾਤਾ ਭਗਤਨ ਕੇ ਤ੍ਰਾਤਾ।
ਸ੍ਵਾਮੀ ਭਗਤਨ ਕੇ ਤ੍ਰਾਤਾ।
ਰੋਗ ਸ਼ੋਕ ਸਭ ਕਾਟੋ-੨ ਸ਼ਰਣੀ ਜੋ ਆਤਾ।
ਹਰੀ ਓੰਮ ਜੈ ਸ਼੍ਰੀ ਚੰਦ੍ਰ ਦੇਵਾ............

ਭਗਤ ਗਿਰੀ ਸੰਨਿਆਸੀ ਚਰਨਾਂ ਵਿਚ ਗਿਰਿਯੋ।
ਸ੍ਵਾਮੀ ਚਰਨਾਂ ਵਿਚ ਗਿਰਿਯੋ।
ਕਾਟ ਦਿਯੋ ਭਵ ਬੰਧਨ-੨ ਸ਼ਿਸ਼ ਅਪਨਾ ਕਰਿਯੋ।
ਹਰੀ ਓੰਮ ਜੈ ਸ਼੍ਰੀ ਚੰਦ੍ਰ ਦੇਵਾ............

ਉਦਾਸੀਨੋਂ ਕੇ ਮਾਲਕ ਪਾਲਕ ਦੁੱਖ ਘਾਲਕ।
ਸ੍ਵਾਮੀ ਪਾਲਕ ਦੁੱਖ ਘਾਲਕ।
ਆਚਾਰਿਯ ਸਿਰ ਧਾਰਿਯ-੨ ਜੱਗ ਕੇ ਸੰਚਾਲਕ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ...........

ਬੇਦੀ ਬੰਸ ਰਖਿਓ ਜੱਗ ਭੀਤਰ ਕ੍ਰਿਪਾ ਕਰ ਭਾਰੀ।
ਸ੍ਵਾਮੀ ਕ੍ਰਿਪਾ ਕਰ ਭਾਰੀ।
ਧਰਮ ਚੰਦ੍ਰ ਉਪਦੇਸਿਓ-੨ ਜਾਵਾਂ ਬਲਿਹਾਰੀ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ...........

ਗੌਰ ਵਰਨ ਤਨ ਭਸਮੀ ਕਾਨ ਮੇਂ ਸਜੇ ਮੁੰਦ੍ਰਾ।
ਸ੍ਵਾਮੀ ਕਾਨ ਮੇਂ ਸਜੇ ਮੁੰਦ੍ਰਾ।
ਬਾਵਰੀਆਂ ਸਿਰ ਸੋਭਤ-੨ ਪਿਖ ਕਰ ਜਗ ਉਧਰਾਂ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ...........

ਪਦਮਾਸ਼ਨ ਕੋ ਬਾਂਧ ਯੋਗ ਕੋ ਲੀਯੋ ਧਾਰੋ।
ਸ੍ਵਾਮੀ ਯੋਗ ਕੋ ਲੀਯੋ ਧਾਰੋ।
ਐਸੋ ਰੂਪ ਤੁਮਾਰੋ ਮਨ ਮੇਂ ਨਿਤ ਧਾਰੋ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ...........

ਜੋ ਜਨ ਆਰਤੀ ਨਿਸ ਦਿਨ ਬਾਬੇ ਜੀ ਕੀ ਗਾਵੇ।
ਸ੍ਵਾਮੀ ਸ਼੍ਰੀ ਚੰਦ੍ਰ ਜੀ ਕੀ ਗਾਵੇ।
ਬਸੇ ਜੀ ਬੈਕੁੰਠ ਨਰ ਨਾਰੀ-੨ ਸੁਖ ਯਸ਼ ਫਲ ਪਾਵੇ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ............

ਰਾਮ ਨਾਰਾਇਣ ਆਰਤੀ ਬਾਬੇ ਜੀ ਕੀ ਸਾਜੀ।
ਸ੍ਵਾਮੀ ਸ਼੍ਰੀ ਚੰਦ੍ਰ ਜੀ ਕੀ ਸਾਜੀ।
ਬਾਲ ਯਤੀ ਸ਼੍ਰੀ ਚੰਦ੍ਰ ਜੀ, ਪ੍ਰਭੂ ਜਨ ਪਰ ਰਹੋ ਰਾਜ਼ੀ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ............

ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ, ਸ੍ਵਾਮੀ ਜੈ ਸ਼੍ਰੀ ਚੰਦ੍ਰ ਦੇਵਾ।
ਸੁਰ ਨਰ ਮੁਨੀ ਜਨ ਸੇਵਤ-੨ ਸੰਤਨ ਕੇ ਸਾਹਿਬਾ।
ਹਰੀ ਓਂਮ ਜੈ ਸ਼੍ਰੀ ਚੰਦ੍ਰ ਦੇਵਾ............



# ਪ੍ਰਾਰਥਨਾ

ਜੈ ਬੇਦੀ ਵੰਸਾਵਤੰਸ਼ ਬਾਬਾ ਸ਼੍ਰੀ ਗੁਰੂ ਨਾਨਕ ਪੂਤ ਜੀ।
ਮਾਤਾ ਸੁਲੱਖਣੀ ਕੇ ਪਿਆਰੇ ਬਾਲ ਯਤੀ ਅਵਧੂਤ ਜੀ।
ਆਰਣਯ ਵਾਸੀ ਉਦਾਸੀ ਭਾਨੂ ਮੋਹਨੀ ਮੂਰਤ ਤੇਰੀ ਰਾਮ।
ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਪਾਹਿ ਮਾਂ ਪ੍ਰਭੋ ਪਾਹਿ ਮਾਂ॥੧॥

ਸੋਹੇ ਜਟਾਂ ਕਾ ਮੁਕਟ ਸਿਰ ਪਰ ਮੁੰਦ੍ਰਾ ਕਾਨ ਸੁਹਾ ਰਹੀ।
ਭਾਲ ਮੇਂ ਸੁਠ ਤਿਲਕ ਵਿਰਾਜੇ ਸੇਹਲੀ ਗਲ ਮੇ ਭਾ ਰਹੀ।
ਸੋਹੇ ਤਲੇ ਮ੍ਰਿਗਛਾਲ ਸੁੰਦਰ ਸ਼ੁਭ ਵਿਰਾਜੇ ਆਪ ਸਿਆਮ।
ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਪਾਹਿ ਮਾਂ ਪ੍ਰਭੋ ਪਾਹਿ ਮਾਂ॥੨॥

ਕੌਪੀਨ ਕਟਿ ਮੇਂ ਸਜ ਰਹੀ, ਰਮ ਰਹੀ ਵਿਭੂਤੀ ਦੇਹ ਮੇਂ।
ਸੋਹੇ ਬਧਾ ਪਦਮਾਸਨ ਇਕ ਰਸ ਵਿਰਤੀ ਈਸ਼ ਸਨੇਹ ਮੇਂ।
ਮਨ ਮੋਹਿਨੀ ਅਵਸਥਾ ਬਾਲ ਤੇਰੀ ਕੋਟ ਸ਼ਸ਼ੀ ਸੋਭਾ ਕਾ ਧਾਮ।
ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਪਾਹਿ ਮਾਂ ਪ੍ਰਭੋ ਪਾਹਿ ਮਾਂ॥੩॥

ਨਵ ਨਿਧੀ ਅਠਾਰਹ ਸਿਧੀਆਂ ਤਵ ਚਰਣੋਂ ਮੇਂ ਵਸਤੀ ਸਦਾ।
ਜਪਤੇ ਜੋ ਤੇਰਾ ਨਾਮ ਪ੍ਰਭੂ ਗ੍ਰਿਹ ਆਤੀ ਹੈ ਸੁਖ ਸੰਪਦਾ।

ਨਹੀਂ ਆਤੇ ਫਿਰ ਸੰਸਾਰ ਮੇਂ ਬਾਬਾ ਜੋ ਜਪਤੇ ਤੇਰਾ ਨਾਮ।
ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਪਾਹਿ ਮਾਂ ਪ੍ਰਭੋ ਪਾਹਿ ਮਾਂ ॥੪॥

ਐ ਯੋਗੀਰਾਜ ਯਤੀਂਦ੍ਰ ਮੋਹਨ ਸੁਖੋਂ ਕੇ ਭੰਡਾਰ ਜੀ।
ਦੁਸ਼ਟੋਂ ਕੇ ਸੰਹਾਰ ਕਰਤਾ ਦੀਨੋਂ ਕੇ ਪ੍ਰਤਿਪਾਲ ਜੀ।
ਸ਼ਿਯਾਮ ਆਇਆ ਸ਼ਿਯਾਮ ਤੇਰੀ ਕੋਟੀਸ਼ੈ ਤੁਝ ਕੋ ਪ੍ਰਣਾਮ।
ਆਨੰਦ ਕੰਦ ਭਗਵਾਨ ਸ਼੍ਰੀ ਚੰਦ੍ਰ ਪਾਹਿ ਮਾਂ ਪ੍ਰਭੋ ਪਾਹਿ ਮਾਂ ॥੫॥

## ਸਵਯਾ ॥

ਯਾਤੇ ਪ੍ਰਸੰਨ ਭਏ ਹੈ ਮਹਾਂ ਮੁਨਿ ਦੇਵਨ ਕੇ ਤਪ ਮੈ ਸੁਖ ਪਾਵੈਂ ॥
ਜੱਗਯ ਕਰੈ ਇਕ ਬੇਦ ਰਰੈ ਭਵ ਤਾਪ ਹਰੈ ਮਿਲਿ ਧਿਯਾਨਹਿ ਲਗਾਵੈਂ ॥
ਝਾਲਰ ਤਾਲ ਮ੍ਰਿਦੰਗ ਓਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ ॥
ਕਿੰਨਰ ਗੰਧਰਵ ਗਾਨ ਕਰੈ ਗਣ ਜੱਛ ਅਪੱਛਰ ਨਿਰਤ ਦਿਖਾਵੈਂ ॥

## ਸ੍ਵੈਯਾ

ਸੰਖਨ ਕੀ ਧੁਨ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਸਾਵੈਂ ॥
ਆਰਤੀ ਕੋਟਿ ਕਰੈ ਸੁਰ ਸੁੰਦਰ ਪੇਖ ਪੁਰੰਦਰ ਕੇ ਬਲਿ ਜਾਵੈਂ ॥
ਦਾਨਤ ਦੱਛਨ ਦੈਕੈ ਪ੍ਰਦੱਛਨ ਭਾਲ ਮੈ ਕੁੰਕਮ ਅੱਛਤ ਲਾਵੈਂ ॥
ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲਿ ਗਾਵੈਂ ॥

## ਦੋਹਰਾ

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ॥
ਤੀਨ ਲੋਕ ਜੈ ਜੈ ਕਰੈ ਰਰੈ ਨਾਮ ਸਤਿ ਜਾਪ॥
ਅਉਸਰ ਰਾਖੀ ਦਰੋਪਦਾ ਸੰਕਟ ਧਰੂ ਪ੍ਰਹਿਲਾਦ॥
ਕਹਿਣ ਸੁਣਨ ਕੀ ਕੁਛ ਨਹੀਂ ਸ਼ਰਨ ਪਰੇ ਕੀ ਲਾਜ਼॥
ਜੇ ਹਉਂ ਭੂਲ ਬਿਗਾੜਿਓ ਨਾ ਕਰ ਮੈਲਾ ਚਿੱਤ॥
ਸਾਹਿਬ ਗੌਰਾ ਲੋੜੀਏ ਨਫਰ ਵਿਗਾੜੇ ਨਿੱਤ॥
ਔਗੁਣਹਾਰੇ ਕੀ ਬੇਨਤੀ ਸੁਣਹੁ ਗਰੀਬ ਨਿਵਾਜ਼॥
ਜੇ ਹੰਉ ਪੂਤ ਕਪੂਤ ਹੂੰ ਬਹੁੜ ਪਿਤਾ ਕੋ ਲਾਜ॥

## ਦੋਹਰਾ

ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥

## ਸਲੋਕ

ਸ਼੍ਰੀ ਚੰਦ੍ਰ ਦੇਵੰ ਸ਼ਿਵਮੰ ਦ੍ਵਿਤੀਯੰ ਭਸਮਾਂ ਵਲੀਪਤੰ ਸ਼ਸੀ ਸੂਭਰ ਵਰਣਮ।
ਪਦਮਾਂ ਸਨਸਥੰ ਸੁਖਦੰ ਯਤੀਂਦ੍ਰਮ ਵਾਕਾਯ ਚਿਤੈ ਸ਼ਤਤੰ ਭਜੇਹਮ।

ਤ੍ਵਮੇਵ ਮਾਤਾ ਚ ਪਿਤਾ ਤ੍ਵਮੇਵ।
ਤ੍ਵਮੇਵ ਬੰਧੂਸਚ ਸਖਾ ਤ੍ਵਮੇਵ।
ਤ੍ਵਮੇਵ ਵਿਦਿਆ ਦ੍ਰਵਿਣੰ ਤ੍ਵਮੇਵ।
ਤ੍ਵਮੇਵ ਸਰਵੰ ਮਮ ਦੇਵ ਦੇਵ॥

## ਦੋਹਰਾ

ਹਾਥ ਜੋੜ ਬਿਨਤੀ ਕਰੂੰ ਚਰਣ ਨਿਬਾਊਂ ਸੀਸ।
ਖਿਮਾਂ ਕਰੋ ਅਪਰਾਧ ਹਰੋ ਦਾਇਆ ਧਾਰ ਜਗਦੀਸ਼।
ਵਿਸ਼ਨੂੰ ਰੂਪ ਨਾਨਕ ਗੁਰੂ ਸ਼ਿਵ ਸਰੂਪ ਸ਼੍ਰੀ ਚੰਦ੍ਰ।
ਏਕ ਰੂਪ ਕਰ ਜੋ ਭਜੇ ਲਹੈ ਸੋ ਪਰਮਾਨੰਦ।

## ਸਲੋਕ

ਸ਼੍ਰੀ ਚੰਦ੍ਰ ਦੇਵੰ ਸ਼ਿਵਮੰ ਦ੍ਵਿਤੀਯੰ ਭਸਮਾ ਵਲੀਪਤੰ ਸ਼ਸੀ ਸ਼ੂਭਰ ਵਰਣਮ।
ਪਦਮਾ ਸਨਸਥੰ ਸੁਖਦੰ ਯਤੀਂਦ੍ਰਮ ਵਾਕਾਯ ਚਿਤੈ ਸ਼ਤਤੰ ਭਜੇਹਮ।

ਮੂਰਧਾ ਯਸ਼ਯ ਤਨੁਰ ਜਟਾ ਸੂਲ ਲੀਤਾ ਭੂਤੀਆ ਵਪੂਰ ਭੂਸੀਤਮ॥
ਕੌਪੀਨੰ ਖਲੁ ਨਾਗ ਰਾਜ ਸਦ੍ਰਿਸ਼ੰ ਸੰਰਾਜਤੇ ਧਸਤਲੇ॥ ੧॥

ਮੂਦ੍ਰਾ ਭਾਦ੍ਰਪਦੰ ਦਧਾਤੀ ਕਰਯੋਰ ਵਧ੍ਰਾ ਚ ਪਦਮਾ ਸਨੰਮ॥
ਬ੍ਰਹਮੰ ਧਿਆਨ ਧਰੇ ਸਦਾ ਵਿਜਯਤੇ ਸ਼੍ਰੀ ਚੰਦ੍ਰ ਦੇਵੰ ਸ਼ਿਵੰ: ॥੨॥

ਯੰ ਸ਼ੈਵਾ : ਸਮੁਪਾਸਤੇ ਸ਼ਿਵ ਇਤਿ ਬ੍ਰਹਮੇਤੀ ਬੇਦਾਂਤੀ ਨੋ।
ਬੌਧਾ ਬੁਧ ਇਤਿ ਪ੍ਰਮਾਣ ਪਟਵ: ਕਰ ਤੇਤੀ ਨੈਯਾਯੀਕਾ: ॥
ਅਰਹ ਨਿਤਿਯਥ ਜੈਨ ਸਾਸਨ ਰਤਾ: ਕਰਮੇਤੀ ਮੀਮਾਂਸਕਾ:।
ਸੌਅਯੰ ਵੋ ਵਿਦਧਾਤੂ ਵਾਂਛਿਤ ਫਲੰ ਤ੍ਰੈਲੋਕਯੰ ਨਾਥੋ ਹਰੀ ॥੩॥

ਕਰ ਪੂਰ ਗੌਰੰ ਕਰੁਣਾ ਵਤਾਰੰ ਸੰਸਾਰ ਸਾਰੰ ਭੁਜਗੇਂਦ੍ਰ ਹਾਰਮ।
ਸਦਾ ਬਸੰਤੰ ਹਿਰਦੇਯਾਰ ਵਿੰਦੇ ਭਵੰ ਭਵਾਨੀ ਸਹਿਤੰ ਨਮਾਮੀ ॥੪॥

ਰਾਮ ਰਾਮੇਤੀ ਰਾਮੇਤੀ ਰਮੇ ਰਾਮੇ ਮਨੋਰਮੇ।
ਸਹਸਰ ਨਾਮ ਤ ਤੁਲਿਯੰ ਰਾਮ ਨਾਮ ਵਰਾਨਨੇ।
ਸ ਸੰਖ ਚਕ੍ਰ ਸ ਕਿਰੀਟ ਕੁੰਡਲਮ।
ਸੁਪੀਤ ਬਸਤਰੰ ਸਰਸੀ ਰੁਹੇਕਸ਼ਣਮ।
ਸਹਾਰ ਵਕਛ: ਸੱਥਲੇ ਕੌਸਤੁਭਸ੍ਰੀਯੰ।
ਨਮਾਮੀ ਵਿਸ਼ਣੂੰ ਸਿਰਸਾ ਚਤੁਰਭੁਜਮ ॥੬॥



# ਦੋਹਰਾ

ਸਰਵ ਸ਼ਿਰੋਮਣੀ ਜਗਤ ਕੇ,
ਪੂਰਨ ਸੁੱਖ ਕੇ ਕੰਦ।
ਤਾਸ ਪਾਸ ਮਮ ਬੰਦਨਾ,
ਜਾਕਿ ਨਾਮ ਸ਼੍ਰੀ ਚੰਦ੍ਰ ॥੧॥
ਸ਼ੀਸ਼ ਜਟਾਂ ਕਾ ਮੁਕਟ ਹੈ,
ਮਸਤਕ ਸੋਹੇ ਚੰਦ੍ਰ।
ਹਿਰਦੇ ਮੇਂ ਆ ਕਰ ਬਸੋ,
ਸ਼੍ਰੀ ਗੁਰੂ ਨਾਨਕ ਨੰਦ ॥੨॥
ਨਾਨਕ ਸੁਤ ਸ਼੍ਰੀ ਚੰਦ੍ਰ ਜੀ,
ਦੀਨ ਬੰਧੂ ਅਵਤਾਰ।
ਭਗਤਨ ਕੇ ਹਿਰਦੇ ਬਸੋ,
ਸੰਤਨ ਪ੍ਰਾਣ ਆਧਾਰ ॥੩॥
ਸਾਚਾ ਸਾਹਿਬ ਏਕ ਹੈ,
ਸਭ ਜਗ ਚਾਨਣ ਹਾਰ।

ਦਾਸ ਜਾਨ ਕਰ ਆਪਣੇ,
ਦੀਜੈ ਮੋਹੇ ਉਬਾਰ ॥੪॥

ਮੈਂ ਅਤੀ ਦੀਨ ਗਰੀਬ ਹੂੰ,
ਦਾਸ ਆਪਣੌਂ ਜਾਣ।

ਪਾਰ ਕਰੋ ਭਵ ਸਿੰਧੂ ਸੇ,
ਸ਼੍ਰੀ ਚੰਦ੍ਰ ਭਗਵਾਨ ॥੫॥

ਸ਼ਾਂਤ ਲੋਕ ਮੇ ਕਲਪ ਤਰ,
ਮੁਕਤ ਮੁਕਤ ਕੇ ਕੰਦ।

ਉਦਾਸੀਨ ਪ੍ਰਗਟ ਭਏ,
ਮਹਾਰਾਜ ਸ਼੍ਰੀ ਚੰਦ੍ਰ ॥੬॥

ਬਾਰ ਬਾਰ ਮੇਰੀ ਬੰਦਨਾ,
ਸ੍ਰੀ ਗੁਰੂ ਨਾਨਕ ਨੰਦ।

ਜਗਤ ਉਧਾਰਨ ਆਏ,
ਸ਼ਿਵ ਸਰੂਪ ਸ਼੍ਰੀ ਚੰਦ੍ਰ ॥੭॥

ਵਿਸ਼ਣੂੰ ਰੂਪ ਨਾਨਕ ਗੁਰੂ,
ਭਏ ਸਪੂਤ ਕੇ ਸਪੂਤ।

ਡੰਡੌਤ ਬੰਦਨਾ ਅਨਿਕ ਬਾਰ,
ਸ਼੍ਰੀ ਚੰਦ੍ਰ ਅਵਧੂਤ ॥੮॥

## ਦੋਹਰਾ

ਆਦਿ ਨਮੋ ਗੁਰੂ ਜੀ, ਦੂਸਰ ਨਮੋ ਗਣੇਸ਼।
ਸ਼੍ਰੀ ਚੰਦ੍ਰ ਜੀ ਕੋ ਬੰਦਨਾ, ਕਾਟੋ ਸਗਲ ਕਲੇਸ਼।
ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸ ॥੧॥

## ਅਰਦਾਸ

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥

# ਅਰਦਾਸ

੧.ਹਰੀ ਓਮ ਤੱਤ ਸੱਤ, ਹਰੀ ਓਮ ਤੱਤ ਸੱਤ ਹਰੀ ਓਮ ਤੱਤ ਸੱਤ,

ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥ ੧ ॥
ਦੁਇ ਕਰ ਜੋੜਿ ਕਰਉ ਅਰਦਾਸਿ ॥
ਤੁਧੁ ਭਾਵੈ ਤਾ ਆਣਹਿ ਰਾਸਿ ॥
ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥
ਧਿਆਨ ਧਰ ਕੇ ਗਾਜੋ ਜੀ.........

੨.ਸ਼੍ਰੀ ਅਖੰਡ ਅਦਵੈਤ ਜਯੋਤੀ ਸਰੂਪ ਜੀ ਕੇ ਚਰਨ ਕਮਲੋਂ ਕਾ ਧਿਆਨ ਧਰ ਕੇ ਗਾਜੋ ਜੀ ਸ੍ਰੀ ਚੰਦ੍ਰ ਹਰੇ............

੩.ਸ਼੍ਰੀ ਗੁਰੂ ਨਾਨਕ ਦੇਵ ਜੀ, ਬਾਬਾ ਸ਼੍ਰੀ ਚੰਦ੍ਰ ਜੀ, ਬਾਬਾ ਲਖਮੀ ਚੰਦ ਜੀ, ਬਾਬਾ ਗੁਰਦਿੱਤਾ, ਦੀਨ ਦੂਨੀ ਕਾ ਟਿੱਕਾ, ਜੋ ਵਰ ਮੰਗਿਆ ਸੋ ਹੀ ਦਿੱਤਾ। ਬਾਬਾ ਕਰਤਾ ਹਰਿ ਰਾਇ ਸਭ ਥਾਂਈ ਹੋਣਾ ਜੀ ਸਹਾਇ ਜੀ ਕੇ ਚਰਨੋਂ ਕਮਲੋਂ ਕਾ ਧਿਆਨ ਧਰ ਕੇ ਗਾਜੋ ਜੀ ..........

੪. ਬਾਬਾ ਬਨਖੰਡੀ ਸਾਹਿਬ, ਸ਼੍ਰੀ ਗੁਰੂ ਸੰਗਤ ਸਾਹਿਬ ਸੱਚੀ ਦਾਹੜੀ, ਬਾਬਾ ਨਾਰਾਇਣ ਦਾਸ ਜੀ, ਬਾਬਾ ਗੁਰਬਖਸ਼ ਸਾਹਿਬ ਜੀ, ਬਾਬਾ ਗੁਰੀਆ ਸਾਹਿਬ ਜੀ, ਨਿਰਬਾਣ ਸੰਤੋਖ ਦਾਸ ਜੀ ਕੇ ਚਰਨ ਕਮਲੋਂ ਕਾ ਧਿਆਨ...........

੫. ਚਾਰ ਧਾਮ, ਚਾਰ ਵੇਦ, ਚਾਰ ਧੂਣੇ, ੬ ਬਖਸ਼ੀਸ਼ਾਂ, ੬ ਯਤੀ, ਖੱਟ ਸਾਸ਼ਤਰ, ਬਾਈ ਬਾਰਾਂ ੨੪ ਅਵਤਾਰੋਂ ਜੀ ਕੇ ਚਰਨ ਕਮਲੋਂ ਕਾ ਧਿਆਨ ਧਰ ਗਾਜੋ ਜੀ..................

੬.ਭਗਵਾਨ ਸ਼੍ਰੀ ਰਾਮ, ਸ਼੍ਰੀ ਕ੍ਰਿਸ਼ਨ, ਸਭ ਦੇਵੀ, ਦੇਵਤਾਓਂ ਸਿੱਧੋਂ ਮਹਾਂਪੁਰਸ਼ੋਂ ਜਪੀਓਂ ਤਪੀਓਂ, ਹਠੀਓਂ ਦੀ ਕਮਾਈ ਦਾ ਧਿਆਨ ਧਰ ਕੇ ਗਾਜੋ ਜੀ...............

੭.ਸ਼੍ਰੀ ਗੰਗਾ, ਜਮਨਾ, ਗੋਦਾਵਰੀ, ਸਰਸਵਤੀ, ਪਰਿਆਗਰਾਜ, ਕਾਸ਼ੀ, ਗਿਆ, ਅੰਨਪੂਰਨਾ ਨਗਰ ਠੱਠਾ, ਧੂਣਾ ਸਾਹਿਬ, ਸਮੂਹ ਤੀਰਥੋਂ ਅਸਥਾਨੋਂ, ਮਕਾਨੋਂ ਕਾ ਸ਼੍ਰੀ ਮਾਤ੍ਰਾ ਸਾਹਿਬ ਜੀ ਕੇ ਪਰਮ ਪਵਿੱਤਰ ਪਾਠ ਕਾ, ਦਸੋਂ ਗੁਰੂ ਸਾਹਿਬ ਜੀ ਕੀ ਪਵਿੱਤਰ ਕਮਾਈ ਦਾ ਧਿਆਨ ਧਰ ਕੇ ਗਾਜੋ ਜੀ ਸ਼੍ਰੀ ਚੰਦ੍ਰ ਹਰੇ.............

੮. ਸ਼੍ਰੀ ਗੋਲਾ ਸਾਹਿਬ, ਸ਼੍ਰੀ ਧਜਾ ਸਾਹਿਬ, ਸ਼੍ਰੀ ਪੰਚ ਪ੍ਰਮੇਸ਼ਵਰ ਜੀ ਕੇ ਚਰਨ ਕਮਲੋਂ ਕਾ ਧਿਆਨ ਧਰ ਕੇ ਗਾਜੋ ਜੀ ਸ਼੍ਰੀ ਚੰਦ੍ਰ ਹਰੇ........

੯. ਸ਼੍ਰੀ ਸਤਗੁਰੂ ਪ੍ਰਮਾਤਮ ਦੇਵ ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ ਆਪ ਜੀ ਦੇ ਸਮਕਸ਼

ਇਸ ਸਮੇਂ ਸੋਦਰ, ਸੰਧਿਆ, ਰਹਿਰਾਸ, ਅਨੰਦ ਮੁੰਦਾਵਣੀ ਸ਼੍ਰੀ ਮਾੜ੍ਹਾ ਸਾਹਿਬ ਜੀ ਕੀ ਅਰਦਾਸ, ਆਪ ਜੀ ਕੇ ਚਰਨ ਕਮਲੋਂ ਕੇ ਪਾਸ, ਭੁੱਲ ਚੁੱਕ ਮਾਫ ਸੱਚਖੰਡ ਮੇਂ ਪ੍ਰਵਾਨ, ਬਿਰਦ ਕੀ ਲਾਜ, ਬਾਣੀ ਕੀ ਟੇਕ, ਸਾਧੂ ਦਾ ਸੰਗ, ਹਰੀ ਨਾਮ ਕਾ ਰੰਗ, ਭਜਨ ਬਾਣੀ ਕਾ ਪ੍ਰਕਾਸ਼, ਦੁੱਖ, ਕਲੇਸ਼, ਪਾਪ ਕਾ ਨਾਸ਼, ਅਸਥਾਨ, ਮਕਾਨ, ਬਸਤੀ ਖੇੜਾ ਅਵਾਦਾਮ ਧਰਮੀ ਰਾਜਾ ਰਾਜ ਕਰੇ, ਪਰਜਾ ਸੁੱਖੀ ਵਸੇ, ਅੜੇ ਸੋ ਝੜੇ, ਸੰਤ ਕੀ ਸ਼ਰਨ ਪਰੇ ਸੋ ਤਰੇ।

ਸ਼੍ਰੀ ਸਤਿਗੁਰੂ ਨਾਨਕ ਨਿਰਬਾਣ ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ ਆਪ ਜੀ ਦੀ ਹਜ਼ੂਰੀ ਵਿੱਚ ਆਰਤੀ ਕੀਤੀ ਗਈ ਹੈ, ਆਰਤੀ ਕਰਦੇ ਕੋਈ ਭੁੱਲ-ਚੁੱਕ ਹੋਵੇ ਤਾਂ ਮਾਫ ਕਰਨਾ, ਅੱਗੇ ਵਾਸਤੇ ਸ਼ੁੱਧ ਸਪੱਸ਼ਟ ਆਰਤੀ ਕਰਨ ਦੀ ਬੱਲ ਬੁੱਧੀ ਬਖਸ਼ਣਾ, ਚਾਰ ਪਹਿਰ ਦਿਨ ਸੁੱਖਾਂ ਨਾਲ ਬਤੀਤ ਹੋਇਆ ਹੈ, ਆਉਣ ਵਾਲੀ

ਚਾਰ ਪਹਿਰ ਰਾਤ੍ਰੀ ਸੁੱਖਾਂ ਭਰੀ ਬਤੀਤ ਕਰਵਾਉਣੀ, ਦਯਾ ਕਰਨਾ, ਦ੍ਰਿਸ਼ਟੀ ਰੱਖਣੀ, ਹਰ ਮੈਦਾਨ ਫਤੇ ਬਖਸ਼ਣੀ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ, ਧੰਨ ਧੰਨ ਬਾਬਾ ਸ੍ਰੀ ਚੰਦ੍ਰ ਜੀ ਮਹਾਰਾਜ; ਨਿਰਬਾਣ ਸੰਤੋਖ ਦਾਸ ਜੀ ਮਹਾਰਾਜ ਕ੍ਰਿਪਾ ਕਰਨੀ, ਮੇਹਰ ਕਰਨੀ, ਬਖਸ਼ਿਸ਼ ਕਰਨੀ, ਆਧੀਆਂ ਬਿਆਧੀਆਂ ਤੋਂ ਬਚਾਉਣਾ, ਨਾਮ ਦਾਨ ਬਖਸ਼ਣਾ, ਆਪਣੇ ਸੇਵਕਾਂ ਨੂੰ ਆਪਣੇ ਚਰਨੀਂ ਲਾਉਣਾ, ਆਪ ਜੀ ਦੀ ਹਜ਼ੂਰੀ ਵਿਚ ਸੰਗਤਾਂ ਵੱਲੋਂ ਹਾਜ਼ਰੀਆਂ ਭਰੀਆਂ ਗਈਆਂ ਹਨ। ਹਾਜ਼ਰੀਆਂ ਦਰ ਪ੍ਰਵਾਨ ਕਰਨੀਆਂ, ਬੀਜਿਆ ਹਰਾ ਕਰਨਾ, ਆਪ ਜੀ ਦਾ ਹੀ ਆਸਰਾ ਹੈ।

ਸ੍ਰੀ ਗੁਰੂ ਨਾਨਕ ਨਿਰਬਾਣ ਚੜ੍ਹਦੀ ਕਲਾ,<br>ਤੇਰੇ ਭਾਣੇ ਸਰਬੱਤ ਦਾ ਭਲਾ।

ਜੋ ਬੋਲੇ ਸੋ ਨਿਰਭੈ, ਬੋਲੋ ਜਗਤ ਗੁਰੂ ਸ੍ਰੀ ਚੰਦ੍ਰ ਭਗਵਾਨ ਦੀ ਜੈ॥



# ਮਾਤਰਾ ਸਾਹਿਬ
# ਸ਼੍ਰੀ ਗੁਰੂ ਨਾਨਕ ਦੇਵ ਜੀ

ੴ ਸਤਿਗੁਰੂ ਪ੍ਰਸਾਦਿ ॥

ਪ੍ਰਥਮ ਗੁਰੂ ਜੀ ਕੋ ਨਮਸ਼ਕਾਰ ॥ਸਗਲ ਜਗਤ ਜਾਂ ਕੇ ਆਧਾਰ ॥ ਓਅੰਕਾਰ ਕੀ ਰਾਹ ਚਲਾਈ ॥ ਸਤਿਗੁਰੂ ਹੋਏ ਆਪ ਸਹਾਈ ॥ ਓਅੰ ਆਦਿ ਉਦਾਸੀ ਆਏ ॥ ਸਤਿਨਾਮ ਕਾ ਜਾਪ ਜਪਾਏ ॥ ਸੁੰਨ ਮਾਰਗ ਕਾ ਰਾਹੁ ਚਲਾਏ ॥ ਓਅੰ ਅੱਖਰ ਨਾਮ ਉਦਾਸੀ ॥ ਸੋਹੰ ਅੱਖਰ ਨਾਮ ਸੰਨਿਆਸੀ ॥੧ ॥

ਓਅੰ ਸੋਹੰ ਆਪੇ ਆਪੁ ॥ ਆਪ ਜਪੇ ਸੋਹੰ ਕੋ ਜਾਪ ॥ਸੁੰਨ ਮਾਰਗ ਕੀ ਰਹਤਿ ਨਿਰਾਸੀ ॥ ਨਾਨਕ ਸੋ ਕਹੀਏ ਸੰਨਿਆਸੀ ॥ ੨ ॥

ਉਦਾਸ ਘਰ ਦੇਖ ਭਏ ਅਵਧੂਤ ॥ਸਭ ਮਹਿ ਜਾਨੈ ਏਕੋ ਸੂਤ ॥ਦਵੈਤ ਦਵੰਦ ਸਭ ਮਨ ਤੇ ਖੋਵੈ ॥ ਗਿਆਨ ਦ੍ਰਿਸ਼ਟਿ ਕੀ ਨਿੰਦ੍ਰਾ ਸੋਵੈ ॥ਜਤੁ ਸਤੁ ਲੈ ਸਜ ਕਰ ਰਹੈ ॥ ਏਕ ਟੇਕ ਸਤਿਗੁਰੂ ਕੀ ਗਹੈਂ ॥ ਬ੍ਰਹਮ ਤਤੁ ਹੈ ਸਭੁ ਤਾਂ ਸੂਤੁ ॥ ਉਦਾਸ ਰੀਤਿ ਨਾਨਕ ਅਉਧੂਤੁ ॥ ੩ ॥

ਪਰਮ ਉਦਾਸ ਕਾ ਨਾਮ ਪਰਮ ਹੰਸਾ ॥ ਜਾ ਮੈ ਰਾਗ ਦਵੈਖ ਨਹੀ ਸੰਸਾ ॥ ਮੋਹ ਮਾਇਆ ਜਾ ਮੈ ਕਛੁ ਨਾਹੀ ॥ ਈਸ਼ਵਰੰ ਸੋ ਬ੍ਰਹਮ ਮਾਹੀ ॥ ਬ੍ਰਹਮ ਗਿਆਨ ਹਿਰਦੇ ਮਹਿ ਆਵੈ ॥ ਗਿਆਨ ਕਰਿ ਅਗਿਆਨ ਮਿਟਾਵੈ ॥ ਗੁਰ ਕੀ ਟੇਕ ਨਾ ਛੋੜੇ ਹੰਸਾ ॥ ਨਾਨਕ ਸੋ ਕਹੀਏ ਪਰਮ ਹੰਸਾ ॥੪ ॥

ਉਦਾਸ ਕਰਮ ਦਾ ਨਾਉਂ ਦਿਗੰਬਰੁ ॥ ਜਾਮੈਂ ਭਰਮ ਨਹੀ ਸੁਪਨੰਤਰਿ ॥ ਖਿਮਾਂ ਦਿਯਾਲ ਕਾ ਦੇਖੁ ਸਵਰੂਪੁ ॥ ਜਾਕੀ ਦਾਸੀ ਮੁਕਤਿ ਅਨੂਪ ॥ ਤਾਕੀ ਮੁਨ ਮਨ ਉਸਤਤਿ ਕਰਹਿ ॥ ਦਸ ਅਵਤਾਰ ਪਾਉ ਉਠਿ ਪਰਹਿ ॥ ਕਰਪਾਤਰ ਲੇ ਤਿਆਗਿ ਅਡੰਬਰੁ ॥ ਨਾਨਕ ਸੋ ਕਹੀਏ ਦਿਗੰਬਰ ॥ ੫ ॥

ਓਅੰ ਆਦਿ ਉਦਾਸੀ ਕਰਮ ਤੇ ਰਹੰਤ ॥ ਬਰਨ ਆਸ਼ਰਮ ਕੀ ਬਾਤ ਸਭ ਕਹਿਤ ॥ ਗੁਰ ਉਦਾਸੀ ਤਤ ਸਬ ਜਾਨੈ ॥ ਗੁਰ ਅਖੰਡ ਉਦਾਸੀ ਜਾਨੈ ॥ ਸੋਧਿ ਦੇਖਿ ਗੁਰੂ ਸ਼ਾਸਤ੍ਰ ਪ੍ਰਵਾਨ ॥ ਬੇਦ ਪੁਰਾਣ ਸਭਿ ਏਕੁ ਵਖਾਨ ॥ ਉਦਾਸ ਕਰਮ ਬਿਨੁ ਗਤਿ ਨਹੀ ਹੋਇ ॥ ਉਦਾਸੀ ਹੋਇ ਕੈ ਮੈਲ ਕੋ ਧੋਇ ॥ ਐਸੇ ਪਰਮ ਉਦਾਸੀ ਹੋਵੈ ਕੋਇ ॥ ਗੁਰੂ ਪਦੁ ਉਦਾਸੀ ਓਅੰਕਾਰ ॥ ਨਾਨਕ ਜਾਕੀ ਸੂਨਿ

ਮੁਨਿ ਜਨਿ ਅਪਾਰ ॥੬॥

ਆਸ਼ਰਮ ਕੇ ਰਾਹੁ ਗੁਰੂ ਬਤਾਵੈ ॥ਜੇ ਕੋ ਦਿਰੜੇ ਸੋ ਪਰਮ ਗਤਿ ਪਾਵੈ ॥ ਬਰਨ ਆਸ਼ਰਮ ਹੈ ਸੁਪਨੇ ਕੀ ਬਾਤਿ ॥ਸੋਧਿ ਦੇਖਿ ਸੰਗ ਏਕੋ ਨ ਜਾਤ ॥ਪਰਮ ਤਤੁ ਉਪਦੇਸੁ ॥ ਬ੍ਰਹਮ ਪ੍ਰਕਾਸ ਭਏ ਸਭਿ ਦੇਸੁ ॥ ਬ੍ਰਹਮ ਅਚਲ ਹੋਇ ਗਏ ॥ਨਾਨਕ ਬ੍ਰਹਮ ਏਕ ਹੀ ਭਏ ॥੭॥

ਉਦਾਸੀ ਰੂਪ ਧਰਤੀ ਅਕਾਸ਼ ॥ ਜਿਸ ਕਾ ਦੀਸੈ ਸੋਹੰ ਪ੍ਰਕਾਸ਼ ॥ ਉਦਾਸ ਬਿਨਾਂ ਚੰਦ ਸੂਰ ਨ ਚਲੇ ॥ ਉਦਾਸ ਹੋਇ ਤ ਨਵ ਖੰਡ ਹਲੈ ॥ਉਦਾਸ ਰੂਪ ਪਾਣੀ ਹੈ ਪਉਣ ॥ ਜਿਸ ਕੇ ਥਮੇ ਹੈ ਤਰੈ ਲੋ ਭਉਣ ॥ਉਦਾਸ ਰੂਪ ਸਭ ਦੀਸੈ ਪ੍ਰਕਾਸ਼ ॥ਨਾਨਕ ਗੁਰੂ ਕਾ ਸ਼ਬਦ ਅਮਰੁ ਔਰੁ ਸਭ ਨਾਸੁ ॥ਜੇ ਕੋ ਗੁਰ ਕੀ ਉਸਤਤਿ ਕਰੈ ॥ਕਹੁ ਨਾਨਕ ਜੋਨੀ ਸੰਕਟ ਕਬਹੂ ਨਾ ਪਰੈ ॥੮॥

ਗੁਰੂ ਗੁਰੂ ਜੇ ਕੋਈ ਧਿਆਵੈ ॥ ਆਪਿ ਤਰੈ ਸਭੁ ਜਗਤੁ ਛਡਾਵੈ ॥ ਗੁਰੂ ਕੀ ਮਹਿਮਾ ਅਪਰ ਅਪਾਰ ॥ ਪੜਹਿ ਸੁਣਹਿ ਹੋਇ ਮੋਖੁ ਦੁਆਰ ॥ਗੁਰੂ ਕੀ ਮਹਿਮਾ ਗੁਰ ਤੇ ਬਨੀ ॥ਨਾਨਕ ਗੁਰੂ ਚੇਲੇ ਕਾ ਆਪੇ ਧਨੀ ॥੯॥

ਉਦਾਸੀ ਬਿਨਾਂ ਗੁਰੂ ਪਦੁ ਨਹੀ ਪਾਵੈ ॥ਜੇ ਕੋ ਕੋਟ ਜਤਨ ਕਰਿ ਧਾਵੈ ॥ ਸਹੰਸਰ ਬਿਪਰ ਅਰੁ

ਸਾਲਗਿਰਾਮ॥ ਏਕ ਉਦਾਸੀ ਰੂਪ ਪਛਾਨੁ॥ ਮਹਾ ਉਦਾਸੀ ਕਾ ਨਾਮ ਮਹਾਦੇਊ॥ ਬ੍ਰਹਮਾ ਵਿਸ਼ਨੁ ਕਰੈ ਤਿਸੁ ਸੇਵ॥ਪਏ ਉਦਾਸੀ ਜੋਤਿ ਪਰਕਾਸੀ॥ਨਾਨਕ ਦਰਸ਼ਨ ਦੇਖ ਉਦਾਸੀ॥੧੦॥

ਉਦਾਸੀ ਘਰ ਆਦਿ ਅਸਥਾਨ॥ ਸਰਬ ਤਤੁ ਤਾਹੀ ਤੇ ਜਾਨੁ॥ ਉਦਾਸ ਭਯਾ ਜਬ ਏਕ ਲਿਵ ਲਾਗੀ॥ ਤਬ ਉਦਾਸ ਘਰੁ ਬੈਠੇ ਭਯਾ ਉਦਾਸੀ॥ ਉਦਾਸ ਭਯਾ ਇਛਾ ਸਭ ਗਈ॥ਸੋ ਉਦਾਸੀ ਕਹੀਏ ਸਹੀ॥ਅਮਤਾ ਜਾਨ ਉਦਾਸੀ ਹੋਇ॥ਨਾਨਕ ਜਾਤ ਉਦਾਸੀ ਪਰਾਪਤਿ ਹੋਇ॥੧੧॥

ਰਹਿਤ ਉਦਾਸੀ ਕੀ ਜੋ ਲੈ ਬੈਰਾਗੀ॥ਤਿਸ ਕੀ ਲਿਵ ਏਕ ਸੰਗ ਲਾਗੀ॥ ਏਕੋ ਏਕ ਸਰਬ ਮਹਿ ਜਾਨਾ॥ ਬ੍ਰਹਮ ਤਤੁ ਸਭ ਮਾਹੀ ਸਮਾਨਾ॥ ਬ੍ਰਹਮ ਦ੍ਰਿਸਟ ਜਾ ਕੇ ਮਨਿ ਆਇ॥ਤਾ ਕੀ ਉਸਤਤਿ ਕਹੀ ਨਾ ਜਾਇ॥ ਐਸੀ ਭਗਤਿ ਕਮਾਵੈ ਕੋਈ॥ ਨਾਨਕ ਉਦਾਸੀ ਜਾਨੋ ਸੋਈ॥੧੨॥

ਉਦਾਸ ਬਿਨਾਂ ਬੈਰਾਗੁ ਨਾ ਹੋਇ॥ਅਨੇਕ ਜਤਨ ਕਰੇ ਜੇ ਕੋਇ॥ਉਦਾਸ ਭਯਾ ਜਬ ਏਕ ਲਿਵ ਲਾਗੀ॥ ਤਬ ਸਚ ਘਰ ਬੈਠਿ ਭਯਾ ਬੈਰਾਗੀ॥ਉਦਾਸ ਭਯਾ ਜਬ

ਗਿਆਨ ਮਨਿ ਆਇਆ ॥ ਤਬ ਮਾਰਗੁ ਅਗਿਆਨ ਅੰਧੇਰ ਗਵਾਇਆ ॥ ਗਯਾ ਅੰਧੇਰੁ ਸਮਦਰਸ਼ੀ ਭਇਆ ॥ ਨਾਨਕ ਸੋਹੰ ਪ੍ਰਕਾਸ਼ ਨਿਰੰਜਨ ਥੀਆ ॥੧੩॥

ਆਪੇ ਆਪੁ ਸਰਬ ਮਹਿ ਜਾਨਾ ॥ ਯਹ ਮਨੂ ਨਿਹਚਲੁ ਆਨ ਨ ਮਾਨਾ ॥ ਯਹ ਦ੍ਰਿੜ੍ਹਤਾ ਉਦਾਸੀ ਕੀ ਅਹੈ ॥ ਸ਼ਿਸ਼ਯ ਹੋਇ ਸੋ ਨਿਸਚੇ ਗਹੈ ॥ ਆਪਾ ਮਧੈ ਭੇਦੁ ਨ ਜਾਨੇ ॥ ਕਹੁ ਨਾਨਕ ਇਹ ਤਤੁ ਗਿਆਨੇ ॥੧੪॥

ਗਿਆਨੀ ਹੋਇ ਤਾਂ ਲੇਹੁ ਪਛਾਨੁ ॥ ਗੁਰੂ ਅਖੰਡ ਉਦਾਸੀ ਜਾਨੁ ॥ ਸੋਧੁ ਦੇਖ ਸ਼ਾਸਤਰ ਪੁਰਾਨ ॥ ਉਦਾਸੀ ਰੂਪ ਸਬਦਿ ਪ੍ਰਕਾਸ ॥ ਗੁਰ ਕਾ ਸਬਦਿ ਅਮਰ ਔਰ ਸਭ ਨਾਸ ॥ ਪ੍ਰਿਥਮ ਭਏ ਸਨਕਾਦਿ ਉਦਾਸੀ ॥ ਕਾਟਿ ਮੋਹ ਭਰਮ ਕੀ ਫਾਸੀ ॥ ਦੂਜੇ ਭਏ ਕਪਿਲ ਔਤਾਰਾ ॥ ਸੋ ਉਦਾਸੀ ਕਾ ਪੰਥ ਸਵਾਰਾ ॥ ਪਰਸ ਰਾਮ ਮੁਨਿ ਭਏ ਉਦਾਸੀ ॥ ਉਦਿਯਾਚਲ ਗਿਰ ਕੇ ਭੇ ਬਾਸੀ ॥ ਇਹੁ ਬਿਧ ਆਦਿ ਉਦਾਸੀ ਬਖਾਨਾ ॥ ਕਹਿ ਨਾਨਕ ਜਗ ਮੇ ਪ੍ਰਧਾਨਾ ॥੧੫॥

ਉਦਾਸੀਨ ਮਾਤਰਾ ਜੋ ਨਿਸ ਦਿਨ ਪੜ੍ਹੇ ॥ ਮਿਟੈ ਅਗਿਆਨ ਗਿਆਨ ਉਰ ਬੜੇ ॥ ਗੁਰ ਕੀ ਉਸਤਤਿ ਜੋ ਨਰ ਕਰੈ ॥ ਕਹੈ ਨਾਨਕ ਸੰਕਟ ਜੋਨੀ ਕਬੀ ਨ ਪਰੈ ॥੧੬॥

## ਆਰਤਾ ਸਾਹਿਬ

# ਸ਼੍ਰੀ ਗੁਰੂ ਨਾਨਕ ਦੇਵ ਜੀ ਕਾ

ਹਰਿ ਹਰਿ ਦੀਨ ਦੁਨੀਆਂ-
ਸਤਿਗੁਰ ਦੀਨ ਦੁਨੀਆਂ ਕੇ ਗੁਰੂ।
ਸ਼ਾਹ ਸ਼ਾਹਿਨਸ਼ਾਹ ਕਾ-ਹਰ ਆਰਤਾ ਕੀਜੈ
ਨਾਨਕ ਸ਼ਾਹ ਪਾਤਿਸ਼ਾਹ ਕਾ।
ਚਾਰ ਕੂਟ ਜਾ ਕੀ ਹੈ ਧਰਮਸਾਲਾ।
ਹਰਿ ਸ਼ਬਦ ਗਾਵੈ ਸ਼੍ਰੀ ਸ਼ਬਦ ਰਸਾਲਾ।
ਹਰਿ ਆਰਤਾ..............

ਪੰਚ ਪਰਵਾਨ ਹੈ ਸ਼੍ਰੀ ਸਤਿਗੁਰੂ ਪੂਰੇ।
ਹਰਿ ਵਾਜੈ ਸ਼ਬਦ ਅਨਾਹਤ ਤੂਰੇ।
ਹਰਿ ਆਰਤਾ..............

ਪਵਨ ਰਿਹਾਈ ਜਾਕੋ ਚਵਰ ਝੁਲਾਵੇ।
ਹਰਿ ਰਿਸ਼ੀ ਮੁਨੀ ਜਾ ਕੋ ਸ਼੍ਰੀ ਧਿਆਨ ਲਗਾਵੈ।
ਹਰਿ ਆਰਤਾ............

ਸਰਨਿ ਪਰੇ ਕੀ ਰਾਖੁ ਦਇਆਲਾ।
ਗੁਰੂ ਨਾਨਕ ਤੁਮਰੇ ਸ਼੍ਰੀ ਬਾਲ ਗੁਪਾਲਾ॥
ਹਰਿ ਆਰਤਾ.............

ਸ਼੍ਰੀ ਚੰਦ੍ਰ ਬਖਾਨੇ ਸ਼੍ਰੀ ਗੁਰੂ ਨਾਨਕ ਜੀ ਕੇ ਪੂਤਾ।
ਹਰਿ ਅਗਮ ਅਡੋਲ ਅਥਾਹ ਅਵਧੂਤਾ।
ਹਰਿ ਆਰਤਾ.............

ਜੋ ਜਨ ਸ੍ਰੀ ਗੁਰੂ ਨਾਨਕ ਜੀ ਕਾ ਆਰਤਾ ਗਾਵੈ।
ਹਰਿ ਬਸੈ ਜੀ ਬੈਕੁੰਠ ਤੇ ਪਰਮਗਤ ਪਾਵੈ।
ਹਰਿ ਆਰਤਾ.............

ਇਸ ਬਿਧਿ ਗੁਰੂ ਜੀ ਨੇ ਆਰਤਾ ਗਾਇਆ।
ਹਰਿ ਪਾਰਬਤੀ ਸ਼ਿਵ ਤੂਹੇ ਸੁਣਾਇਆ।
ਹਰਿ ਆਰਤਾ.............

ਪ੍ਰੇਮ ਸਹਿਤ ਜੋ ਜਨੁ ਸੁਨੈ ਜੋ ਸੁਨਾਵੈ।
ਸ਼੍ਰੀ ਸਤਿਗੁਰੂ ਜੀ ਕੇ ਚਰਨੋਂ ਮੇਂ ਜਾਏ ਸਮਾਵੈ।
ਹਰਿ ਆਰਤਾ.............

ਨਾਨਕ ਸ਼ਾਹ ਪਾਤਿਸ਼ਾਹ ਕਾ-
ਹਰਿ ਦੀਨ ਦੁਨੀਆਂ ਸਤਿਗੁਰੂ ਦੀ,
ਦੁਨੀਆਂ ਕੇ ਗੁਰੂ ਸ਼ਾਹ ਸ਼ਹਿਨਸ਼ਾਹ ਕਾ।
ਹਰਿ ਆਰਤਾ ਕੀਜੈ ਨਾਨਕ ਸ਼ਾਹ ਪਾਤਿਸ਼ਾਹ ਕਾ।

## ਸਵੈਯਾ

ਸ਼੍ਰੀ ਗੁਰੂ ਨਾਨਕ ਸੰਤੋਂ ਕੇ ਪਾਲਕ,
ਪ੍ਰਿਥਵੀ ਕੇ ਮਾਲਕ ਹੋਏ ਅਵਤਾਰੀ।
ਹੋਇਕੇ ਦਿਆਲ ਕਰੋ ਜੀ ਨਿਹਾਲ,
ਕਾਟੋ ਜਮਜਾਲ ਇਹ ਅਰਜ਼ ਹਮਾਰੀ।
ਯਹੀ ਅਵਾਜ਼ ਸੁਨੋ ਮਹਾਰਾਜ,
ਰਖੋ ਮੇਰੀ ਲਾਜ-ਸੁਨੋ ਜੀ ਮੁਰਾਰੀ।
ਸੰਸਾਰ ਸਮੁੰਦਰ ਸੇ ਪਾਰ ਕਰੋ,
ਜੈਸੇ ਗੌਤਮ ਨਾਰ ਅਹਿਲਿਆ ਕੋ ਤਾਰੀ।
ਸਮੁਦ ਸੁਗੰਧਿਤ ਸਮਨ ਲੇ,
ਸੁਮਨ ਸੁ ਭਗਤ ਸੁਧਾਰ।
ਪੁਸ਼ਪਾਂਜਲੀ ਅਰਪਣ ਕਰੂੰ ! ਕਰ ਲੀਜੋ ਸ੍ਵੀਕਾਰ।

ਸ਼੍ਰੀ ਗੁਰੂ ਸ਼੍ਰੀ ਚੰਦ੍ਰਾਏ ਨਮਹ: ॥

# ਸ਼੍ਰੀ ਜਗਦਗੁਰੂ

# ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ ਦਾ

# ਸ਼੍ਰੀ ਮਾਤ੍ਰਾ ਸਾਹਿਬ ਜੀ ਸਟੀਕ



# ਸ਼੍ਰੀ ਮਾਤ੍ਰਾ ਸਾਹਿਬ ਜੀ ਦੇ ਪਾਠ ਦੀ ਵਿਧੀ

ਸਵੇਰੇ ਉਠ ਕੇ ਨਿੱਤ ਦੀ ਸਰੀਰਕ ਕਿਰਿਆ ਦਾਤਨ, ਇਸ਼ਨਾਨ ਆਦਿ ਕਰਨ ਉਪਰੰਤ ਪੂਰਬ ਵੱਲ ਮੂੰਹ ਕਰਕੇ ਆਪਣੇ ਹੇਠ ਕੁਸ਼ਾ ਜਾਂ ਉਨ ਦਾ ਆਸਣ ਵਿਛਾਵੇ ਅਤੇ ਪਹਿਲਾਂ ਹੇਠ ਲਿਖਿਆ ਸਲੋਕ ਪੜ੍ਹੇ :

ਪਵਿਤ੍ਰਾਣਾ ਪਵਿਤ੍ਰੋਯੰ ਹੰਸ ਸਨਕ ਇਕੋ ਗੁਰੂ ਸ਼੍ਰੀ ਸ਼੍ਰੀ ਚੰਦ੍ਰ ਮਹਾ ਭਾਗ, ਸਰਬ ਮੰਗਲ ਕਾਰਕਾ :



# ਆਸਣ

ਓਂਮ ਕਹਿ ਕੇ ਬੈਠੇ ਆਸਣ।
ਜਨਮ ਜਨਮ ਕੇ ਪਾਪ ਵਿਨਾਸ਼ਨ।
ਆਸਣ ਬਹਿ ਕੇ ਧਿਆਨ ਲਗਾਓ।
ਮਨ ਇੱਛੇ ਸਾਰੇ ਫਲ ਪਾਓ।
ਇਕ ਮਨ ਹੋ ਕੇ ਪੜ੍ਹੇ ਮਾਤ੍ਰਾ।
ਸਾਰੀ ਹੋਵੇ ਸਫਲ ਯਾਤ੍ਰਾ।
ਮਾਤ ਸੁਲੱਖਣੀ ਕੇ ਜੋ ਨੰਦ।
ਹਿਰਦੇ ਮੇਂ ਧਾਰੋ ਸ਼੍ਰੀ ਚੰਦ੍ਰ।
ਸ੍ਰੀ ਚੰਦ੍ਰ ਦਾ ਧਰੇ ਧਿਆਨ।
ਉਸ ਨੂੰ ਹੋਵੇ ਤੁਰੰਤ ਗਿਆਨ।
ਰਿੱਧੀ ਸਿੱਧੀ ਹੋਵੇ ਪ੍ਰਾਪਤ।
ਤਨ ਤੇ ਸਾਰੇ ਰੋਗ ਨਸਾਵਤ।
ਆਪਣਾ ਕਰਕੇ ਮਨ ਇਕਾਗਰ।
ਮਾਤ੍ਰਾ ਪੜ੍ਹੇ ਤਰੇ ਭਵਸਾਗਰ।
ਪਾਠ ਕਰੇਗਾ ਜੋ ਨਿਸ਼ਕਾਮ।
ਉਸਦੇ ਹੋਣ ਸੰਪੂਰਣ ਕਾਮ।
ਭਗਤ ਪ੍ਰੇਮ ਸੇ ਪੜ੍ਹੇ ਪੜ੍ਹਾਵੇ।
ਨਿਸ਼ਚੇ ਕਰ ਅਮਰਪਦ ਪਾਵੇ।

ਸ਼੍ਰੀ ਗੁਰੂ ਸ਼੍ਰੀ ਚੰਦ੍ਰਾਏ ਨਮਹਃ॥

ਸ਼੍ਰੀ ਜਗਦਗੁਰੂ ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ

ਦਾ

# ਸ਼੍ਰੀ ਮਾਤ੍ਰਾ ਸਾਹਿਬ ਜੀ ਸਟੀਕ

ਕਹੁ ਰੇ ਬਾਲੇ ਕਿਨ ਮੁੰਡਿਆ, ਕਿਨ ਮੁੰਡਾਇਆ॥
ਕਿਸ ਕਾ ਭੇਜਿਆ, ਨਗਰੀ ਆਇਆ॥
ਸਤਿਗੁਰ ਮੁੰਡਿਆ, ਲੇਖ ਮੁੰਡਾਇਆ॥
ਗੁਰੂ ਕਾ ਭੇਜਿਆ, ਨਗਰੀ ਆਇਆ॥
ਚੇਤੋ ਨਗਰੀ, ਤਾਰੋ ਗਾਮ॥
ਅਲੱਖ ਪੁਰਖ ਕਾ, ਸਿਮਰੋ ਨਾਮ॥

ਪ੍ਰਸ਼ਨ- ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਆਪ ਜੀ ਦੇ ਸਤਿਗੁਰੂ ਜੀ ਦਾ ਨਾਮ ਕੀ ਹੈ ਅਤੇ ਸ਼ਿਖਸ਼ਾ ਕਿਹੜੀ ਦਿੱਤੀ ਗਈ ਹੈ?

ਗੁਰੂ ਅਵਿਨਾਸ਼ੀ ਖੇਲ ਰਚਾਇਆ॥
ਆਗਮ ਨਿਗਮ ਕਾ ਪੰਥ ਬਤਾਇਆ॥

ਅਰਥ – ਸਾਡੇ ਗੁਰੂ ਅਵਿਨਾਸ਼ੀ ਮੁਨੀ ਜੀ ਮਹਾਰਾਜ ਨੇ ਇਹ ਚੌਥੇ ਆਸ਼ਰਮ ਵਿੱਚ ਪ੍ਰਵਿਰਤ ਕਰਨ ਰੂਪ ਖੇਲ ਰਚਾਇਆ ਹੈ। ਭਾਵ ਉਹਨਾਂ ਨੂੰ ਕੋਈ ਵਿਸ਼ੇਸ਼ ਯਤਨ ਨਹੀਂ ਕਰਨਾ ਪਿਆ ਹੈ,

ਕਿਉਂਕਿ ਮੈਂ ਪਹਿਲੇ ਹੀ ਅਧਿਕਾਰੀ ਸੀ ਇਹ ਕੰਮ ਉਹਨਾਂ ਨੂੰ ਖੇਲ ਮਾਤਰ ਹੀ ਸੀ ਅਤੇ ਆਗਮ (ਸ਼ਾਸਤਰ) ਨਿਗਮ (ਵੇਦ) (ਪੰਥ) ਰਸਤਾ ਦੱਸਿਆ ਹੈ।

ਪ੍ਰਸ਼ਨ- ਆਪ ਜੀ ਦੀ ਗੋਦੜੀ, ਟੋਪੀ ਅਤੇ ਲੰਗੋਟੀ ਕਿਸ ਪ੍ਰਕਾਰ ਹੈ ?

**ਗਿਆਨ ਕੀ ਗੋਦੜੀ ਖਿਮਾ ਕੀ ਟੋਪੀ॥**
**ਜਤ ਕਾ ਆੜਬੰਦ ਸ਼ੀਲ ਲੰਗੋਟੀ॥**

ਅਰਥ – ਆਤਮ ਗਿਆਨ ਰੂਪੀ ਗੋਦੜੀ ਹੈ, ਖਿਮਾਂ ਦੀ ਟੋਪੀ ਜਤ ਰੂਪੀ ਆੜਬੰਦ ਤੇ (ਸ਼ੀਲ) ਸਤੋ ਗੁਣ ਸੁਭਾਵ ਰੂਪੀ ਲੰਗੋਟੀ ਹੈ।

ਪ੍ਰਸ਼ਨ- ਆਪ ਜੀ ਦੀ ਖਿੰਥਾ, ਝੋਲੀ, ਟੋਪੀ ਅਤੇ ਬੋਲੀ ਕੀ ਹੈ ?

**ਅਕਾਲ ਖਿੰਥਾ ਨਿਰਾਸ ਝੋਲੀ॥**
**ਜੁਗਤ ਕਾ ਟੋਪ ਗੁਰਮੁਖੀ ਬੋਲੀ॥**

ਅਰਥ – ਅਕਾਲ (ਬ੍ਰਹਮ) ਦੇ ਵੀਚਾਰ ਰੂਪੀ ਖਿੰਥਾ ਹੈ, ਸਮੂਹ ਪਦਾਰਥਾਂ ਦੀ ਨਿਰਾਸਤਾ ਕਹੀਏ (ਵੈਰਾਗ) ਇਹ ਝੋਲੀ ਹੈ। ਜੁਗਤ ਨਾਲ ਜੋ ਅਹਾਰ ਬਿਹਾਰ ਕਰਨਾ ਹੈ ਸਾਡਾ ਟੋਪ ਹੈ। ਗੁਰੂ ਜੀ ਦੇ ਮੁਖ ਦੁਆਰਾ ਜੋ ਉਪਦੇਸ਼ ਮਿਲਿਆ ਉਹੋ ਅਸੀਂ ਸੁਣਦੇ ਹਾਂ, ਉਹ ਸਾਡੀ ਬੋਲੀ ਹੈ।

ਪ੍ਰਸ਼ਨ- ਆਪ ਜੀ ਦਾ ਚੋਲਾ, ਸੇਲੀ ਅਤੇ ਮੇਖਲੀ ਕਿਹੜੀ ਹੈ ?

**ਧਰਮ ਕਾ ਚੋਲਾ, ਸੱਤ ਕੀ ਸੇਲੀ॥**
**ਮਰਯਾਦ ਮੇਖ਼ਲੀ ਲੈ ਗਲੇ ਮੇਲੀ॥**

**ਅਰਥ** - ਜੋ ਸਨਾਤਨ (ਪ੍ਰਾਚੀਨ) ਧਰਮ ਹੈ ਇਹ ਸਾਡਾ ਚੋਲਾ ਹੈ। ਜੋ ਸੱਚ ਬੋਲਣਾ ਇਹ ਸਾਡੀ ਸੇਲੀ ਹੈ, ਜੋ ਗਲ ਵਿਚ ਪਹਿਰੀਦੀ ਹੈ ਸਨਕ ਸਨੰਦਨ ਆਦੀ ਤੋਂ ਉਦਾਸੀਨ ਮਹਾਤਮਾ ਦੀ ਮਰਯਾਦਾ ਚਲੀ ਆਉਂਦੀ ਹੈ, ਉਹ ਸਾਡੀ (ਮੇਖਲੀ) ਕਹੀਏ ਤੜਾਗੀ ਹੈ।

ਪ੍ਰਸ਼ਨ- ਆਪ ਜੀ ਦਾ ਬਟੂਆ ਤੇ ਸੂਈ ਦਾਨ ਅੰਚਲਾ ਸਰੀਰ ਤੇ ਲਪੇਟਣ ਵਾਲਾ ਕੱਪੜਾ ਕੀ ਹੈ ?

**ਧਿਆਨ ਕਾ ਬਟੂਆ ਨਿਰਤ ਕਾ ਸੂਈ ਦਾਨ॥**
**ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ॥**

**ਅਰਥ** - ਬ੍ਰਹਮ ਵਿਚ ਬ੍ਰਿਤੀ ਦਾ ਜੋੜਨਾ ਧਿਆਨ ਰੂਪੀ ਬਟੂਆ ਹੈ, ਪ੍ਰੇਮ ਦੇ ਵਲਵਲੇ ਉਮੰਗ ਰੂਪੀ ਨਿਰਤ ਦਾ ਸੂਈ ਦਾਨ ਹੈ। ਭਾਵ ਸੂਈ ਆਦਿਕ ਰੱਖਣ ਦਾ ਖਾਨਾ ਹੈ ਅਤੇ ਜੋ ਸ੍ਰੀ ਗੁਰੂ ਅਵਿਨਾਸ਼ੀ ਮੁਨੀ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਮਹਾਂਵਾਕਾਂ ਦੁਆਰਾ ਬ੍ਰਹਮ ਦਾ ਗਿਆਨ ਹੋਇਆ ਹੈ ਇਹ

ਸਾਡਾ ਅੰਚਲਾ ਹੈ। ਜੋ ਇਸਨੂੰ ਪਹਿਰਦੇ ਹਨ ਉਹ ਸੁਜਾਨ ਬੁਧੀਮਾਨ ਹੁੰਦੇ ਹਨ।

ਪ੍ਰਸ਼ਨ- ਆਪ ਜੀ ਦੀ ਮੋਰ ਛੜ ਤੇ ਉਸਨੂੰ ਬੰਨ੍ਹਣ ਵਾਲਾ ਡੋਰਾ ਕੀ ਹੈ ?

**ਬਹੁ ਰੰਗ ਮੋਰ ਛੜ ਨਿਰਲੇਪ ਦ੍ਰਿਸ਼ਟੀ॥**
**ਨਿਰਭਉ ਜੰਗ ਡੋਰਾ ਨਾ ਕੋ ਦੁਸ਼ਟੀ॥**

ਅਰਥ - ਉਪਰੋਕਤ ਬ੍ਰਹਮ ਗਿਆਨ ਰੂਪੀ ਮੋਰ ਛੜ ਹੈ, ਜੋ ਬਹੁ ਰੰਗੀ ਬ੍ਰਿਤੀਆਂ ਨੂੰ ਨਿਰਲੇਪ ਦ੍ਰਿਸ਼ਟੀ ਸੇ ਰੋਕਦਾ ਹੈ ਅਤੇ ਜੋ ਨਿਰਭੈ ਹੋ ਕੇ ਵਿਸ਼ਿਆਂ ਨਾਲ ਯੁੱਧ ਕਰਦਾ ਹੈ ਉਹ ਸਾਡਾ (ਡੋਰਾ) ਧਾਗਾ ਹੈ, ਜਿਸ ਤੋਂ ਕੋਈ ਕਾਮ ਕ੍ਰੋਧ ਆਦੀ ਦੁਸ਼ਟੀ ਨਹੀਂ ਰਿਹਾ।

ਪ੍ਰਸ਼ਨ- ਆਪ ਜੀ ਦਾ ਜੰਗੋਟਾ, ਉਡਾਰੀ, ਸਿੰਗੀ ਅਤੇ ਬਾਣੀ ਕੀ ਹੈ ?

**ਜਾਪ ਜੰਗੋਟਾ ਸਿਫ਼ਤ ਉਡਾਨੀ॥**
**ਸਿੰਙੀ ਸ਼ਬਦ ਅਨਾਹਦ ਗੁਰਬਾਣੀ॥**

ਅਰਥ - ਸ੍ਰੀ ਗੁਰਦੇਵ ਜੀ ਦੇ ਦਿੱਤੇ ਹੋਏ ਗੁਰਮੰਤ੍ਰ ਦਾ ਜੋ ਜਾਪ ਹੈ ਉਹੀ ਸਾਡਾ ਜੰਗੋਟਾ ਹੈ, ਪ੍ਰਮਾਤਮਾ ਦੀ ਜੋ ਸਿਫ਼ਤ ਹੈ ਉਹ ਸਾਡੀ (ਉਡਾਨੀ) ਕਹੀਏ ਉਡਾਰੀ ਹੈ ਅਤੇ ਅਨਾਹਦ

ਸ਼ਬਦ ਹੀ ਸਾਡੀ ਸਿੰਗੀ ਵੱਜ ਰਹੀ ਹੈ। ਗੁਰੂ ਜੀ ਦੀ ਬਾਣੀ ਹੀ ਸਾਡੀ ਬਾਣੀ ਹੈ।

ਪ੍ਰਸ਼ਨ- ਆਪ ਜੀ ਦਾ ਮੁੰਦਰਾ, ਵਿਭੂਤੀ ਅਤੇ ਮ੍ਰਿਗਸ਼ਾਲਾ ਕਿਹੜੀ ਹੈ ?

**ਸ਼ਰਮ ਕੀ ਮੁੰਦਰਾ, ਸ਼ਿਵ ਵਿਭੂਤਾ॥**
**ਹਰਿ ਭਗਤ ਮ੍ਰਿਗਾਨੀ ਲੈ ਪਹਿਰੇ ਗੁਰ ਪੂਤਾ॥**

ਅਰਥ - ਬੁਰੇ ਕੰਮਾਂ ਤੋਂ (ਸ਼ਰਮ) ਲੱਜਾ ਕਰਨੀ ਇਹ ਸਾਡੀ ਮੁੰਦਰਾ ਹੈ। ਸ਼ਿਵਾ ਨਾਮ ਕਲਿਆਨ ਦਾ ਹੈ। ਕਲਿਆਨ ਰੂਪੀ ਬਿਭੂਤੀ ਅਸੀਂ ਰਮਾਈ ਹੈ। ਪ੍ਰਮੇਸ਼ਵਰ ਦੀ ਭਗਤੀ ਰੂਪੀ ਮ੍ਰਿਗਾਨੀ (ਮ੍ਰਿਗਸ਼ਾਲਾ) ਹੈ, ਗੁਰੂ ਪੂਤਾ ਕਹੀਏ, ਗੁਰੂ ਦੇ ਸ਼ਿਸ਼ ਗੁਰੂ ਜੀ ਤੋਂ ਲੈ ਕੇ ਪਹਿਰਦੇ ਹਨ।

ਪ੍ਰਸ਼ਨ- ਆਪ ਜੀ ਦੀ ਗੋਦੜੀ ਕਿਸ ਪ੍ਰਕਾਰ ਦੀ ਹੈ ?

**ਸੰਤੋਖ ਸੂਤ ਵਿਵੇਕ ਧਾਗੇ॥**
**ਅਨੇਕ ਟੱਲੀ ਤਾਂਹਿ ਲਾਗੇ॥**

ਅਰਥ - ਸੰਤੋਖ ਰੂਪੀ ਸੂਤ ਦਾ ਕੱਪੜਾ ਵਿਵੇਕ ਰੂਪੀ ਧਾਗੇ ਸਿਊਣ ਵਾਸਤੇ ਹਨ, ਗੋਦੜੀ ਕੈਸੀ ਹੈ ਦੈਵੀ ਗੁਣਾਂ ਰੂਪੀ ਅਨੇਕ (ਟੱਲੀ) ਟੱਲੀਆਂ (ਟਾਕੀਆਂ) ਲੱਗੀ ਹੈ।

ਪ੍ਰਸ਼ਨ- ਆਪ ਜੀ ਦੀ ਗੋਦੜੀ ਕਿਹੜੀ ਸੂਈ ਨਾਲ ਸੀਤੀ

ਹੋਈ ਹੈ ?

**ਸੁਰਤ ਕੀ ਸੂਈ ਲੈ ਸਤਿਗੁਰ ਸੀਵੇ॥**
**ਜੋ ਰਾਖੇ ਸੋ ਨਿਰਭਉ ਥੀਵੈ॥**

ਅਰਥ - ਸੁਰਤ ਕਹੀਏ ਬਿਰਤੀ ਕੀ ਸੂਈ ਲੈ ਕੇ ਸਤਿਗੁਰ ਜੀ ਦੀ ਦੱਸੀ ਜੁਗਤੀ ਨਾਲ ਸੀਵੇ, ਜੋ ਜੋ ਇਹੋ ਜਿਹੀ ਗੋਦੜੀ ਸਾਧੂ ਮਹਾਤਮਾ ਧਾਰਨ ਕਰਦਾ ਹੈ ਉਹ ਨਿਰਭੈ ਹੋ ਜਾਂਦਾ ਹੈ।

ਪ੍ਰਸ਼ਨ- ਆਪ ਬਸਤਰ ਕਿਸ ਰੰਗ ਦੇ ਧਾਰਨ ਕਰਦੇ ਹੋ ?

**ਸ਼ਾਹ, ਸੁਪੈਦ, ਜ਼ਰਦ, ਸੁਰਖਾਈ॥**
**ਜੋ ਲੈ ਪਹਿਰੇ ਸੋ ਗੁਰਭਾਈ॥**

ਅਰਥ - ਸ਼ਾਹ (ਸਿਆਹ), ਸੁਪੈਦ (ਚਿੱਟਾ), ਜਰਦ (ਪੀਲਾ), ਜਰਦਾਈ (ਭਗਵਾ) ਭਾਵ ਲਾਲ ਜੋ ਮਹਾਤਮਾ ਪਹਿਰਦੇ ਹਨ ਉਹ ਸਾਡੇ ਗੁਰਭਾਈ ਹਨ ਭਾਵ ਇਕੋ ਜਿਹੇ ਹਨ।

ਪ੍ਰਸ਼ਨ- ਆਪ ਜੀ ਦੇ ਪਾਸ ਚਕਮਕ ਅਗਨੀ ਜਲਾਉਣ ਵਾਸਤੇ ਕਿਹੜੇ ਪੱਥਰ ਹਨ ਅਤੇ ਧੂਣੀ ਕੀ ਹੈ ?

**ਤ੍ਰੈਗੁਣ ਚਕਮਕ ਅਗਨ ਮਥ ਪਾਈ॥**
**ਦੁਖ ਸੁਖ ਧੂਣੀ ਦੇਹ ਜਲਾਈ॥**

ਅਰਥ - ਤਿੰਨਾਂ ਗੁਣਾਂ ਰੂਪੀ ਚਕਮਕ ਪੱਥਰ ਹੈ। ਗੁਰੂ ਜੀ ਦੇ ਦੱਸੇ ਹੋਏ ਮਹਾਂਵਾਕਾਂ ਦੀ ਵਿਵੇਕ ਰੂਪੀ ਰਗੜ ਲਗਾ ਕੇ ਵਿਚੋਂ

ਗਿਆਨ ਰੂਪੀ ਅਗਨ ਪ੍ਰਾਪਤ ਕੀਤੀ ਹੈ ਜਿਸ ਨਾਲ ਦੇਹ (ਸਰੀਰ) ਦੇ ਦੁੱਖ ਸੁੱਖ ਰੂਪੀ ਲੱਕੜੀ ਪਾ ਕੇ ਧੂਣੀ ਤਪਾਈ ਹੈ।

ਪ੍ਰਸ਼ਨ- ਆਪ ਜੀ ਦੇ ਪਾਸ ਕਪਾਲ (ਖੱਪਰ) ਕਿਹੜਾ ਹੈ ?

**ਸੰਜਮ ਕ੍ਰਿਪਾਲੀ ਸੋਭਾ ਧਾਰੀ॥**
**ਚਰਨ ਕੰਵਲ ਮਹਿ ਸੁਰਤ ਹਮਾਰੀ॥**

ਅਰਥ – ਮਨ ਅਤੇ ਇੰਦ੍ਰੀਆਂ ਨੂੰ ਬੁਰੇ ਕੰਮਾਂ ਤੋਂ ਰੋਕਣਾ ਰੂਪੀ ਸੰਜਮ ਹੈ। ਇਹੋ ਸਾਡੀ ਸੁਭਾਇਮਾਨ ਖੱਪਰੀ ਹੈ, ਪ੍ਰਮਾਤਮਾ ਦੇ ਚਰਨ ਕੰਵਲਾਂ ਵਿਖੇ ਸਾਡੀ ਸੁਰਤੀ ਠਹਿਰਦੀ ਹੈ।

ਪ੍ਰਸ਼ਨ- ਆਪ ਦਾ ਭੋਜਨ ਕੀ ਹੈ ?

**ਭਾਉ ਭੋਜਨ ਅੰਮ੍ਰਿਤ ਕਰ ਪਾਇਆ॥**
**ਭਲਾ ਬੁਰਾ ਨਹੀਂ ਮਨ ਵਸਾਇਆ॥**

ਅਰਥ – ਜੋ ਸ਼ਰਧਾ ਕਰਕੇ ਸਾਨੂੰ ਛਕਣ ਵਾਸਤੇ ਭੋਜਨ ਦੇ ਦੇਵੇ ਉਸਨੂੰ ਅੰਮ੍ਰਿਤ ਕਰਕੇ ਗ੍ਰਹਿਣ ਕਰ ਲੈਂਦੇ ਹਾਂ। ਉਸ ਭੋਜਨ ਬਾਰੇ ਅਸੀਂ ਭਲਾ ਬੁਰਾ ਮਨ ਵਿਚ ਨਹੀਂ ਵਸਾਉਂਦੇ ਭਾਵ ਕੋਈ ਸਾਗ, ਸੱਤੂ, ਹਲਵਾ, ਖੀਰ ਆਦੀ ਜੋ ਹਮਾਰੇ ਧਰਮ ਦੇ ਅਨੁਕੂਲ ਹੈ ਖਾ ਲੈਂਦੇ ਹਨ।

ਪ੍ਰਸ਼ਨ- ਆਪ ਦੇ ਪਾਸ ਬਰਤਨ ਕਿਹੜੇ ਹਨ ?

ਪਾਤਰ ਵਿਚਾਰ ਫਰੂਆ ਬਹੁ ਗੁਣਾ॥
ਕਰਮੰਡਲ ਤੂੰਬਾ ਕਿਸ਼ਤੀ ਘਣਾ॥

ਅਰਥ - ਸੱਤ ਅਸੱਤ ਦਾ ਵੀਚਾਰ ਆਦੀ ਗੁਣਾ ਕਹੀਏ। ਅਨੇਕ ਸ਼ੁਭ ਗੁਣਾਂ ਰੂਪੀ ਫਰੂਆ, ਕਰਮੰਡਲ, ਤੂੰਬਾ, ਚਿਪੀ, ਜਿਸਦੀ ਸ਼ਕਲ ਕਿਸ਼ਤੀ ਵਰਗੀ ਹੁੰਦੀ ਹੈ ਅਤੇ ਫਰੂਆ ਭੀ ਸੰਤਾਂ ਦਾ ਇਕ ਬਰਤਨ ਹੈ ਇਤਿਆਦੀ ਸਾਡੇ ਘਣੇ ਬਰਤਨ ਹਨ।

ਪ੍ਰਸ਼ਨ- ਆਪ ਜੀ ਦਾ ਪਿਆਲਾ ਅਤੇ ਜਲ ਕੀ ਹੈ ?

ਅੰਮ੍ਰਿਤ ਪਿਆਲਾ ਉਦਕ ਮਨ ਦਇਆ॥
ਜੋ ਪੀਵੇ ਸੋ ਸੀਤਲ ਭਇਆ॥

ਅਰਥ - ਸ਼੍ਰੀ ਗੁਰਦੇਵ ਨੇ ਦਇਆ ਕਰਕੇ ਜੋ ਅੰਮ੍ਰਿਤ ਰੂਪੀ ਸ਼ਬਦ ਦਿੱਤਾ ਹੈ ਉਹ (ਉਦਕੀ) ਕਹੀਏ ਪਾਣੀ ਹੈ। ਮਨ ਰੂਪੀ ਪਿਆਲੇ ਵਿਚ ਪੀਵੇ ਉਹ ਸੀਤਲ ਸ਼ਾਂਤ ਹੁੰਦਾ ਹੈ।

ਪ੍ਰਸ਼ਨ- ਆਪ ਦਾ ਯੋਗ ਕਿਸ ਪ੍ਰਕਾਰ ਦਾ ਹੈ ?

ਇੜਾ ਮੇਂ ਆਵੈ ਪਿੰਗਲਾ ਮੇਂ ਧਾਵੈ॥
ਸੁਖਮਨਾ ਕੇ ਘਰ ਸਹਿਜ ਸਮਾਵੈ॥

ਅਰਥ - ਇੜਾ ਕਹੀਏ ਸੱਜੀ ਨਾਸਕਾ, ਪਿੰਗਲਾ ਕਹੀਏ ਖੱਬੀ ਨਾਸਕਾ। ਸੱਜੀ ਸੁਰ ਵਿਚੋਂ ਸੁਵਾਸ ਉਪਰ ਖਿੱਚਣ ਦਾ

ਨਾਮ ਪੂਰਕ ਹੈ, ਖੱਬੀ ਨਾਸ ਵਿਚੋਂ ਸੁਵਾਸਾਂ ਨੂੰ ਬਾਹਰ ਕੱਢਣ ਦਾ ਨਾਮ ਰੇਚਕ ਹੈ। ਦੋਹਾਂ ਨਾਸਕਾਂ ਦਾ ਜਿਥੇ ਜੋੜ ਹੈ ਉਸਨੂੰ ਸੁਖਮਨਾ ਕਹਿੰਦੇ ਹਨ, ਜਿਸ ਜਗ੍ਹਾ ਸੁਵਾਸਾਂ ਦਾ ਰੋਕਣਾ ਉਸ ਨੂੰ ਕੁੰਭਕ ਕਹਿੰਦੇ ਹਨ।

ਸੁਰਤੀ ਸਵਾਸਾਂ ਨਾਲ ਮਿਲ ਕੇ ਸਹਿਜ ਸਮਾਵੇ ਕਹੀਏ ਸਹਿਜ ਸਰੂਪ ਆਨੰਦ ਵਿਖੇ ਸਮਾ ਜਾਂਦੀ ਹੈ।

ਪ੍ਰਸ਼ਨ- ਆਪ ਜੀ ਦਾ ਮੱਠ ਕਿਹੜਾ ਹੈ, ਜਿਥੇ ਬੈਠ ਕੇ ਧਿਆਨ ਕਰਦੇ ਹੋ ?

**ਨਿਰਾਸ ਮੱਠ ਨਿਰੰਤਰ ਧਿਆਨ॥**
**ਨਿਰਭਉ ਨਗਰੀ ਗੁਰ ਦੀਪਕ ਗਿਆਨ॥**

ਅਰਥ - ਕਿਸੀ ਭੀ ਪਦਾਰਥ ਵਿਚ ਆਸੱਕਤ ਨਾ ਹੋਣਾ ਇਹ ਨਿਰਾਸ ਮੱਠ ਹੈ। ਉਸ ਵਿਚ ਬੈਠ ਕੇ ਹੀ ਨਿਰੰਤਰ ਰਹੀਏ ਨਿਤ ਧਿਆਨ ਕਰਦੇ ਹਾਂ। ਨਿਰਭਉ ਨਗਰੀ ਭੈ ਰਹਿਤ, ਦੇ ਵਿਚ ਗੁਰੂ ਜੀ ਦੇ ਗਿਆਨ ਰੂਪੀ ਦੀਪਕ ਦੇ ਪ੍ਰਕਾਸ਼ ਮੇਂ ਪ੍ਰਵੇਸ਼ ਕਰਦੇ ਹਾਂ।

ਪ੍ਰਸ਼ਨ- ਆਪ ਦੀ ਰਿੱਧੀ ਸਿੱਧੀ ਅਤੇ ਫਹੁੜੀ ਦੰਡਾ ਤੇ ਤਪ ਕੀ ਹੈ ?

ਅਸਥਿਰ ਰਿੱਧ ਅਮਰਪਦ ਡੰਡਾ॥
ਧੀਰਜ ਫਹੁੜੀ ਤਪ ਕਰ ਖੰਡਾ॥

ਅਰਥ - ਮਨ ਦੀ ਇਕਾਗਰਤਾ ਹੀ ਸਾਡੀ ਰਿੱਧੀ ਹੈ, ਅਮਰਪਦ (ਬ੍ਰਹਮ ਪ੍ਰਾਪਤੀ) ਇਹ ਡੰਡਾ ਹੈ, ਧੀਰਜ ਰੂਪੀ ਫਹੁੜੀ ਹੈ, ਵਿਸ਼ੇ ਵਿਕਾਰਾਂ ਦਾ (ਖੰਡਾ) ਖੰਡਰ ਕਰਨਾ ਹੀ ਸਾਡਾ ਤਪ ਹੈ।

ਪ੍ਰਸ਼ਨ- ਆਸਾ ਤੇ ਚੁਗਾਠ ਸਾਡੇ ਪਾਸੇ ਲੱਕੜੀ ਦੀ ਹੁੰਦੀ ਹੈ, ਤਿਸ ਉਤੇ ਸੁਖ ਨਾਲ ਬੈਠਦੇ ਹਾਂ। ਤੁਹਾਡੇ ਪਾਸ ਕੀ ਹੈ ?

ਵਸ ਕਰ ਆਸਾ ਸਮ ਦ੍ਰਿਸ਼ਟ ਚੌਗਾਨ॥
ਹਰਖ ਸੋਗ ਮਨਿ ਮਹਿ ਨਹੀਂ ਆਨ॥

ਅਰਥ - ਸਾਰੀਆਂ ਇੱਛਾਵਾਂ ਨੂੰ ਵੱਸ ਕਰਨਾ ਸਾਡੀ ਆਸਾ ਹੈ, ਸਮ-ਦ੍ਰਿਸ਼ਟੀ ਕਹੀਏ, ਸਭ ਨੂੰ ਇਕੋ ਜਿਹਾ ਵੇਖਣਾ ਇਹੀ ਸਾਡੀ ਚੌਗਾਠ ਹੈ ਭਾਵ ਸਮ-ਦ੍ਰਿਸ਼ਟੀ ਦੇ ਬਲ ਕਰਕੇ ਹਰਖ ਸੋਗ ਮਨ ਵਿਚ ਨਹੀਂ ਆਉਂਦਾ ਹੈ।

ਪ੍ਰਸ਼ਨ- ਆਪ ਜੀ ਦਾ ਵੈਰਾਗ ਕਿਸ ਪ੍ਰਕਾਰ ਦਾ ਹੈ ?

ਸਹਿਜ ਵੈਰਾਗੀ ਕਰੇ ਵੈਰਾਗ॥
ਮਾਯਾ ਮੋਹਣੀ ਸਗਲ ਤਿਆਗ॥

ਅਰਥ - ਸਹਿਜ ਸੁਭਾਵਕ (ਹਠ ਰਹਿਤ) ਹੀ ਮਾਤ ਲੋਕ

ਤੋਂ ਲੈ ਕੇ ਬ੍ਰਹਮ ਲੋਕ ਦੇ ਭੋਗਾਂ ਦਾ ਤਿਆਗ ਕਰਨਾ ਤਥਾ ਸੰਪੂਰਣ ਮਾਇਆ ਮੋਹਣੀ ਦਾ ਤਿਆਗ ਕਰਨਾ ਹੀ ਤਿਆਗ ਹੈ। ਐਸੇ ਵੈਰਾਗ ਨੂੰ ਧਾਰਨ ਕਰਨ ਵਾਲਾ (ਵੈਰਾਗੀ) ਕਹੀਏ ਵੈਰਾਗਮਾਨ ਹੈ।

ਪ੍ਰਸ਼ਨ– ਸਾਡੇ ਪਾਸ ਘੋੜੇ ਆਦੀ ਸਾਰਾ ਸਮਾਨ ਹੈ, ਆਪ ਦੇ ਪਾਸ ਕੀ ਹੈ ?

**ਨਾਮ ਕੀ ਪਾਖਰ ਪਵਨ ਕਾ ਘੋੜਾ॥**
**ਨਿਹ ਕਰਮ ਜੀਨ ਤਤ ਕਾ ਜੋੜਾ॥**

ਅਰਥ – ਪ੍ਰਮਾਤਮਾਂ ਦਾ ਨਾਮ ਰੂਪੀ ਪਾਖਰ ਹੈ ਜੋ ਕਾਠੀ ਦੇ ਹੇਠ ਪਾਇਆ ਜਾਂਦਾ ਹੈ।

ਪੰਜ ਪ੍ਰਾਣਾਂ ਰੂਪੀ ਘੋੜਾ ਹੈ। ਪੰਜ ਪ੍ਰਾਣ ਇਹ ਹਨ, ਪ੍ਰਾਣ ਅਪਾਨ, ਸਾਮਾਨ ਉਦਾਨ, ਬਿਆਨ ਨਿਸ਼ਕਾਮ ਕਰਮ ਰੂਪੀ (ਜੀਨ) ਕਾਠੀ ਹੈ ਤਤਵ ਦੇ ਵੀਚਾਰ ਰੂਪੀ ਜੋੜਾ ਕਹੀਏ ਰਕਾਬਾਂ ਹਨ।

ਪ੍ਰਸ਼ਨ– ਆਪ ਜੀ ਦੇ ਪਾਸ ਕਿਹੜੇ-ਕਿਹੜੇ ਸ਼ਸਤਰ ਹਨ ?

**ਨਿਰਗੁਣ ਢਾਲ ਗੁਰ ਸ਼ਬਦ ਕਮਾਨ॥**
**ਅਕਲ ਸੰਜੋਯ ਪ੍ਰੀਤ ਕੇ ਬਾਨ॥**

ਅਰਥ – ਨਿਰਗੁਣ ਕਹੀਏ ਗੁਣਾਂ ਤੋਂ ਰਹਿਤ ਜੋ ਬ੍ਰਹਮ ਹੈ

ਉਸਦਾ ਆਸਰਾ ਹੀ ਢਾਲ ਹੈ, ਗੁਰੂ ਜੀ ਦਾ ਸ਼ਬਦ ਹੀ ਕਮਾਨ (ਧਨੁੱਖ) ਹੈ, ਅਕਲ (ਬੁੱਧੀ) ਵਿਚ ਜੋ ਅਟੱਲ ਵਿਸ਼ਵਾਸ ਹੈ (ਸੰਜੋਯ) ਕਹੀਏ ਕਵਚ ਹੈ ਅਤੇ ਪ੍ਰੀਤ (ਪ੍ਰੇਮ) ਦੇ ਬਾਣ ਹਨ।

ਪ੍ਰਸ਼ਨ- ਆਪ ਜੀ ਦੀ ਬਰਛੀ ਕਟਾਰੀ ਤਥਾ ਸਵਾਰੀ ਕੀ ਹੈ ?

**ਅਕਲ ਕੀ ਬਰਛੀ ਗੁਣਾਂ ਕੀ ਕਟਾਰੀ॥**
**ਮਨ ਕੋ ਮਾਰ ਕਰੋ ਅਵਸਾਰੀ॥**

ਅਰਥ - ਅਕਲ ਦੀ ਬਰਛੀ ਕਹੀਏ ਬੁਧੀ ਵਿਚ ਹੋਰ ਮਤਾਂ ਤੇ ਖੰਡਨ ਦੀਆਂ ਯੁਗਤੀਆਂ ਰੂਪੀ ਤੀਖਸ਼ਨਤਾ ਹੀ ਬਰਛੀ ਹੈ, ਸ਼ੁਭ ਗੁਣਾਂ ਰੂਪੀ ਕਟਾਰੀ ਹੈ, ਮਨ ਨੂੰ ਵਿਸ਼ਿਆਂ ਵਲੋਂ ਰੋਕਣਾ ਹੀ ਮਨ ਨੂੰ ਮਾਰਨਾ ਹੈ ਤੇ ਇਹੀ ਸਵਾਰੀ ਹੈ।

ਪ੍ਰਸ਼ਨ- ਉਪਰੋਕਤ ਸ਼ਸਤਰ ਧਾਰਨ ਕਰਕੇ ਆਪ ਨੇ ਕਿਹੜਾ ਕਿਲ੍ਹਾ ਸਰ ਕੀਤਾ ਹੈ ਅਤੇ ਇਸ ਜੰਗ ਵਿਚ ਸੰਖ ਨਗਾਰੇ ਕਿਹੜੇ ਵਜਾਏ ਹਨ ?

**ਬਿਖਮ ਗੜ ਤੋੜ ਨਿਰਭਉ ਘਰ ਆਵੇ॥**
**ਨੌਬਤ ਸੰਖ ਨਗਾਰਾ ਵਾਵੈ॥**

ਅਰਥ - ਸਰੀਰ ਦੇ ਦੇਹ ਅਭਿਆਸ ਰੂਪੀ ਕਿਲ੍ਹੇ ਨੂੰ ਤੋੜਿਆ ਹੈ ਜੋ ਅਤੀ ਬਿਖਮ ਹੈ ਨਿਰਭਉ ਕਹੀਏ ਭੈ ਤੋਂ ਰਹਿਤ

ਆਤਮਪਦ (ਘਰ) ਵਿਖੇ ਮਨ ਆਉਂਦਾ ਹੈ ਭਾਵ ਨਿਵਾਸ ਕਰਦਾ ਹੈ। ਅਹੰ ਬ੍ਰਹਮ ਮਹਾਂਵਾਕਾਂ ਦਾ ਸਰਵਣ ਹੀ ਨੌਬਤ ਹੈ, ਮਹਾਂਵਾਕਾਂ ਦੇ ਅਰਥ ਦਾ ਮੰਨਨ ਹੀ ਸੰਖ ਹੈ ਤਥਾ ਉਪਰੋਕਤ ਅਰਥ ਦਾ ਬਾਰ-ਬਾਰ ਅਭਿਆਸ ਰੂਪੀ ਨਿਧ ਆਸਣ ਹੀ ਨਗਾਰਾ ਹੈ।

ਪ੍ਰਸ਼ਨ- ਉਪਰੋਕਤ ਗਿਆਨ ਆਪ ਨੂੰ ਕਿਥੋਂ ਪ੍ਰਾਪਤ ਹੋਇਆ ਹੈ ?

**ਗੁਰ ਅਵਿਨਾਸੀ ਸੂਖਮ ਵੇਦ॥**
**ਨਿਰਬਾਣ ਵਿਦਿਆ ਅਪਾਰ ਭੇਦ॥**

**ਅਰਥ** – ਸ੍ਰੀ ਗੁਰੂ ਅਵਿਨਾਸ਼ੀ ਮੁਨੀ ਜੀ ਨੇ ਵੇਦਾਂ ਦਾ ਤਤਵ ਦੱਸਿਆ ਹੈ ਅਤੇ ਨਿਰਬਾਣ (ਦੁੱਖਾਂ ਤੋਂ ਰਹਿਤ ਪਦ) ਪ੍ਰਾਪਤ ਕਰਨ ਦੀ ਜੋ ਵਿਦਿਆ (ਗਿਆਨ) ਹੈ ਉਸਦੇ ਅਪਾਰ ਰਹੇ ! ਦਰਸਾਇਆ ਹੈ।

ਪ੍ਰਸ਼ਨ- ਆਪ ਜੀ ਦਾ ਜਨੇਊ, ਧੋਤੀ ਅਤੇ ਮਾਲਾ ਕੀ ਹੈ ?

**ਅਖੰਡ ਜਨੇਊ ਨਿਰਮਲ ਧੋਤੀ॥**
**ਸੋਹੰ ਜਾਪ ਸਚ ਮਾਲ ਪਰੋਤੀ॥**

**ਅਰਥ** – ਅਖੰਡ ਬ੍ਰਹਮ ਦਾ ਚਿੰਤਨ ਹੀ ਜਨੇਊ ਹੈ, ਨਿਸ਼ਕਾਮ ਕਰਮਾਂ ਦੁਆਰਾ ਅੰਤਹਕਰਣ ਨੂੰ ਸ਼ੁੱਧ ਕਰਨਾ ਹੀ ਧੋਤੀ ਹੈ, ਸੋਹੰ

ਦਾ ਜਾਪ ਜਪਣਾ ਹੀ ਸੱਚੀ ਮਾਲਾ ਹੈ, ਸੋ ਸਵਾਸਾਂ ਰੂਪੀ ਧਾਗੇ ਵਿਚ ਪਰੋਈ ਹੈ।

ਪ੍ਰਸ਼ਨ- ਆਪ ਜੀ ਦੀ ਸਿਖਿਆ ਅਤੇ ਗਾਇਤਰੀ ਆਸਣ ਕੀ ਹੈਂ ?

**ਸਿਖਿਆ ਗੁਰ ਮੰਤਰ ਗਾਇਤ੍ਰੀ ਹਰਿ ਨਾਮ॥**
**ਨਿਹਚਲ ਆਸਣ ਕਰ ਬਿਸਰਾਮ॥**

ਅਰਥ – ਸਾਡੇ ਗੁਰੂ ਜੀ ਨੇ ਸਾਨੂੰ ਗਾਇਤ੍ਰੀ ਮੰਤ੍ਰ ਸਿਮਰਨ ਵਾਸਤੇ ਦਸਿਆ ਹੈ ਜਿਹੜਾ ਕਿ ਹਰੀ ਦਾ ਨਾਮ ਹੈ ਅਤੇ ਆਤਮ ਸਰੂਪ ਬ੍ਰਹਮ ਵਿਚ ਇਸਥਿਤੀ ਹੀ ਆਸਣ ਹੈ ਜਿਸ ਵਿਚ ਵਿਸਰਾਮ ਕਰਦੇ ਹਾਂ।

ਪ੍ਰਸ਼ਨ- ਆਪ ਜੀ ਦਾ ਤਿਲਕ, ਤਰਪਨ, ਪੂਜਾ ਆਦਿ ਕੀ ਹੈ ?

**ਤਿਲਕ ਸੰਪੂਰਣ ਤਰਪਣ ਜਸ॥**
**ਪੂਜਾ ਪ੍ਰੇਮ ਭੋਗ ਮਹਾ ਰਸ॥**

ਅਰਥ – ਸਭਨਾਂ ਵਿਚ ਈਸ਼ਵਰ ਨੂੰ ਪੂਰਣ ਹੀ ਸਾਡਾ ਤਿਲਕ ਹੈ, ਪ੍ਰਮਾਤਮਾ ਦਾ ਜੱਸ ਹੀ ਸਾਡਾ ਤਰਪਣ ਹੈ, ਅਨੰਨਯ ਪ੍ਰੇਮ ਹੀ ਪੂਜਾ ਹੈ, ਆਤਮ ਬ੍ਰਹਮ ਦਾ ਰਸ ਹੀ ਭੋਗ ਹੈ।

ਪ੍ਰਸ਼ਨ- ਆਪ ਜੀ ਦੀ ਛਾਪ ਅਤੇ ਸੰਧਿਆ ਕੀ ਹੈ ?

ਨਿਰਵੈਰ ਸੰਧਿਆ ਦਰਸ਼ਨ ਛਾਪਾ॥
ਵਾਦ ਵਿਵਾਦ ਮਿਟਾਵੈ ਆਪਾ॥

ਅਰਥ - ਕਿਸੇ ਨਾਲ ਵੈਰ ਨਾ ਹੋਣਾ ਹੀ ਸੰਧਿਆ ਹੈ, ਸਭ ਸੰਸਾਰ ਵਿਚ ਪ੍ਰਮਾਤਮਾ ਨੂੰ ਵੇਖਣਾ ਹੀ ਸੰਖ ਚੱਕਰ ਆਦੀ ਛਾਪਾ ਹੈ। ਆਪੋ ਵਿਚੀ ਦਾ ਵਾਦ-ਵਿਵਾਦ ਆਦੀ ਜੋ ਵਿਰੋਧ ਹੈ, ਇਸ ਨੂੰ ਹਰੀ ਦਰਸ਼ਨ ਤੋਂ ਦੂਰ ਕਰੋ (ਮਿਟਾਓ) ਇਹ ਫਲ ਹੁੰਦਾ ਹੈ।

ਪ੍ਰਸ਼ਨ- ਆਪ ਪੀਤਾਂਬਰ ਭੀ ਰੱਖਦੇ ਹੋ, ਮ੍ਰਿਗਸ਼ਾਲਾ, ਚੀਤੇ ਦੀ ਖਲੜੀ ਅਤੇ ਹੋਰ ਮਾਲਾ ਭੀ ਰੱਖਦੇ ਹੋ।

ਪੀਤ ਪੀਤਾਂਬਰ ਮਨ ਮ੍ਰਿਗਸ਼ਾਲਾ॥
ਚੀਤ ਚੀਤਾਂਬਰ ਰੁਣ ਝੁਣ ਮਾਲਾ॥

ਅਰਥ - ਪ੍ਰਮਾਤਮਾ ਨਾਲ ਪ੍ਰੀਤੀ ਹੀ (ਪੀਤਾਂਬਰ) ਪੀਲਾ ਬਸਤਰ ਹੈ, ਮਨ ਨੂੰ ਵੱਸ ਕਰਨਾ ਹੀ ਮ੍ਰਿਗਸ਼ਾਲਾ ਹੈ, ਚਿਤ ਵਿਖੇ ਗੁਰੂ ਸਿਖਿਆ ਨੂੰ ਯਾਦ ਰੱਖਣਾ ਹੀ ਚੀਤਾਂਬਰ (ਚੀਤੇ ਦੀ ਖੱਲ) ਹੈ।

ਰੁਣ ਝੁਣ ਅਨਾਹਦ ਵਾਜਾ ਹੀ ਮਾਲਾ ਹੈ।

ਪ੍ਰਸ਼ਨ- ਆਪ ਜੀ ਬਾਘ ਦੀ ਖੱਲ ਔਰ ਕੁਲਹਾ, ਟੋਪੀ, ਚੰਮ ਦਾ ਅੰਗਰਖਾ ਤੇ ਖੜਾਵਾਂ ਕੀ ਹਨ ?

ਬੁਧ ਬਾਘੰਬਰ ਕੁਲਾ ਪੋਸਤੀਨ॥
ਖੋਸ ਖੜਾਵਾਂ ਏਹ ਮਤਿ ਲੀਨ॥

ਅਰਥ – ਬੁਧ ਹੀ ਬਾਘੰਬਰ ਹੈ। ਪਿਛੇ ਵੀ ਦੱਸਿਆ ਗਿਆ ਹੈ ਕਿ ਟੋਪੀ ਖਿਮਾਂ ਦੀ ਅਤੇ ਦ੍ਰਿੜ੍ਹਤਾ ਰੂਪੀ (ਪੋਸਤੀਨ) ਕਹੀਏ ਅੰਗਰਖਾ ਹੈ, ਵਿਸ਼ੇ ਵਿਕਾਰ ਰੂਪੀ ਕੰਡਿਆਂ ਤੋਂ ਬਚਾਉਣ ਵਾਲੀ ਗੁਰਦੇਵ ਜੀ ਦੇ ਬਚਨਾਂ ਉਤੇ ਸ਼ਰਧਾ ਹੀ ਖੜਾਵਾਂ ਤਥਾ ਜੁੱਤੀ ਹੈ, ਇਹ (ਮਤਿ) ਅਕਲ ਗੁਰੂ ਜੀ ਤੋਂ ਲਈ ਹੈ।

ਪ੍ਰਸ਼ਨ– ਆਪ ਜੀ ਦਾ ਤੋੜਾ ਚੂੜਾ ਅਤੇ ਜੰਜੀਰ ਕੀ ਹੈ?

ਤੋੜਾ ਚੂੜਾ ਔਰ ਜੰਜੀਰ॥
ਲੈ ਪਹਿਰੇ ਨਾਨਕ ਸ਼ਾਹ ਫਕੀਰ॥

ਅਰਥ – ਬ੍ਰਹਮਚਰਯ ਰੂਪੀ ਤੋੜਾ ਹੈ, ਚੂੜਾ ਕਹੀਏ (ਕੰਗਨ) ਜੋ ਬੁਰੇ ਕੰਮਾਂ ਵਲੋਂ ਹੱਥਾਂ ਨੂੰ ਰੋਕਣਾ ਹੈ। ਇਹ ਹੱਥ ਦਾ ਕੰਗਣ ਹੈ। ਪੰਜ ਗਿਆਨ ਇੰਦਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣਾ ਰੂਪੀ ਜੋ ਦਮ ਹੈ ਉਹੀ ਜੰਜ਼ੀਰ ਹੈ।

ਉਪਰੋਕਤ ਚੀਜ਼ਾਂ ਜੋ ਕਹੀਆਂ ਹਨ – ਉਹ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਮੈਂ ਸ਼੍ਰੀ ਚੰਦ੍ਰ ਲੇਕਰ ਪਹਿਰੀਆਂ ਹਨ, ਕਿਉਂਕਿ ਸ਼੍ਰੀ ਚੰਦ੍ਰ ਜੀ ਮਹਾਰਾਜ ਨੇ ਆਪਣੇ ਆਪ ਨੂੰ ਅੱਗੇ ਜਾ ਕੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਸਪੁੱਤਰ ਲਿਖਿਆ ਹੈ।

ਪ੍ਰਸ਼ਨ- ਆਪ ਜੀ ਦੇ ਸਾਧੂ ਜਟਾਧਾਰੀ ਹੁੰਦੇ ਹਨ ਜਾਂ ਨਹੀਂ ?

**ਜਟਾ ਜੂਟਾ ਮੁਕਟ ਸਿਰ ਹੋਇ॥**
**ਮੁਕਤਾ ਫਿਰੇ ਬੰਧਨ ਨਹੀਂ ਕੋਇ॥**

**ਅਰਥ** – ਜਟਾ-ਜੂਟ ਕਹੀਏ (ਜਟਾਧਾਰੀ) ਭਾਵ ਵਾਲਾਂ ਤੋਂ ਮੁਕਤਾ ਕਹੀਏ (ਸੁਤੰਤਰ) ਜਿਸਨੂੰ ਕੋਈ ਬੰਧਨ ਨਹੀਂ ਹੈ। ਉਹ ਭਾਵੇਂ ਜਿਵੇਂ ਮਰਜ਼ੀ ਹੈ ਉਸਨੂੰ ਕੋਈ ਬੰਧਨ ਨਹੀਂ ਹੈ।

**ਨਾਨਕ ਪੂਤਾ ਸ਼੍ਰੀ ਚੰਦ੍ਰ ਬੋਲੇ॥**
**ਜੁਗਤ ਪਛਾਣੇ ਤਤਿ ਵਿਰੋਲੇ॥**

**ਅਰਥ** – ਨਾਨਕ ਪੂਤਾ ਕਹੀਏ ਮੈਂ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਸਪੁੱਤਰ ਹਾਂ ਬੋਲ ਕੇ ਕਹਿ ਰਿਹਾ ਹਾਂ ਕਿ ਜੋ ਉਪਰੋਕਤ ਜੁਗਤੀਆਂ ਰੂਪ ਉਪਦੇਸ਼ ਮੈਂ ਕੀਤਾ ਹੈ ਉਸਨੂੰ ਜੋ ਵੀਚਾਰ ਦਵਾਰਾ ਮੰਥਨ ਕਰੇਗਾ ਉਹ ਸਾਰ ਰੂਪੀ ਤੱਤ ਨੂੰ ਪ੍ਰਾਪਤ ਕਰੇਗਾ।

**ਐਸੀ ਮਾਤ੍ਰਾ ਲੈ ਪਹਿਰੇ ਕੋਇ॥**
**ਆਵਾਗਵਨ ਮਿਟਾਵੇ ਸੋਇ॥**

**ਅਰਥ** – ਅੰਤ ਉਤੇ ਜਗਦਗੁਰੂ ਸ਼੍ਰੀ ਚੰਦ੍ਰ ਜੀ ਮਹਾਰਾਜ ਮਾਤ੍ਰਾ ਸਾਹਿਬ ਦਾ ਮਹਾਤਮ ਦੱਸਦੇ ਹੋਏ ਵਰ ਦਿੰਦੇ ਹਨ ਕਿ

ਐਸੀ ਮਾਤ੍ਰਾ ਕਹੀਏ ਥੋੜ੍ਹੇ ਵਿਚ ਹੀ ਭਵਸਾਗਰ ਵਿਚ ਸਾਗਰ ਦੀ ਤਰ੍ਹਾਂ ਉਪਦੇਸ਼ ਹੈ, ਜੋ ਇਸਨੂੰ ਪਹਿਰੇ ਕਰੀਏ, ਧਾਰਨ ਕਰੇਗਾ ਉਸਦਾ ਆਵਾਗਵਨ ਕਹੀਏ ਜਨਮ ਮਰਨ ਰੂਪੀ ਚਉਰਾਸੀ ਦਾ ਚੱਕਰ ਮਿੱਟ ਜਾਵੇਗਾ।

ਇਤਿ ਸ਼੍ਰੀ ਮਾਤ੍ਰਾ ਬਾਬਾ ਸ਼੍ਰੀ ਚੰਦ੍ਰ ਜੀ ਭਗਵਾਨ
ਦਾ ਸੰਪੂਰਣ ਪੜ੍ਹਤੇ ਸੁਣੰਤੇ ਮੋਖ ਮੁਕਤ ਲਹੰਤੇ॥

ਸ਼੍ਰੀ ਬਾਬਾ ਜੀ ਕੇ ਚਰਨ ਕਮਲੋਂ ਮੇਂ
ਨਮਸਤੰ ਨਮਸਤੇ ਨਮਸਤੰ ਨਮਸਤੇ॥






ਬਾਬਾ ਸ੍ਰੀ ਚੰਦ੍ਰ ਜੀ ਮਹਾਰਾਜ ਆਪਣੇ ਛੋਟੇ ਭਾਈ ਬਾਬਾ ਲਖਮੀ ਚੰਦ ਜੀ ਦੇ ਪੁੱਤਰ ਨੂੰ ਲੰਬੀ ਬਾਂਹ ਕਰਕੇ ਬੇਦੀ ਬੰਸ ਦੀ ਰੱਖਿਆ ਲਈ ਬਾਬਾ ਧਰਮ ਚੰਦ ਨੂੰ ਉਤਾਰ ਰਹੇ ਹਨ।




ਭਗਵਾਨ ਸ਼੍ਰੀ ਚੰਦ੍ਰ ਜੀ ਮਹਾਰਾਜ ਬਾਬਾ ਧਰਮਚੰਦ ਜੀ ਦੀ ਆਪਣੀ ਯੌਗਿਕ-ਸ਼ਕਤੀ ਦੁਆਰਾ ਆਪਣੇ ਪੈਰ ਦੇ ਅੰਗੂਠੇ ਰਾਹੀਂ ਦੁਧ ਪਿਲਾਕੇ ਪਾਲਣਾ ਕਰ ਰਹੇ ਹਨ।

---

ਪ੍ਰਕਾਸ਼ਕ ਅਤੇ ਪ੍ਰਬੰਧਕ:

**ਅਧਿਅਕਸ਼ ਸ਼੍ਰੀ ਰਾਮੇਸ਼ਵਰ ਸ਼ਾਸਤਰੀ**

ਤਪ ਅਸਥਾਨ ਬਾਬਾ ਸ਼੍ਰੀ ਚੰਦ੍ਰ ਜੀ ਮਹਾਰਾਜ

ਮੰਦਰ ਅਖਾੜਾ ਸ੍ਰੀ ਬ੍ਰਹਮ ਬੂਟਾ ਸਾਹਿਬ, ਅੰਮ੍ਰਿਤਸਰ ।

ਫੋਨ : 0183-2532520